# ਸੰਪਾਦਕੀ

ਮਈ ਇਸ਼ੂ ਨਾਲ 'ਆਤਮ ਮਾਰਗ' ਨੇ ਆਪਣੇ ਜੀਵਨ ਕਾਲ ਦੇ ਛੇ ਵਰ੍ਹੇ ਪੂਰੇ ਕਰਕੇ ਸਤਵੇਂ ਵਰ੍ਹੇ ਵਿਚ ਪ੍ਰਵੇਸ਼ ਕੀਤਾ ਹੈ। 'ਆਤਮ ਮਾਰਗ' ਸਦਾ ਹੀ ਆਤਮਕ ਸੁਨੇਹੜੇ ਦਿੰਦਾ ਸਮੇਂ ਅਤੇ ਸਥਿਤੀ ਅਨੁਸਾਰ ਆਪਣੀਆਂ ਭਾਵਨਾਵਾਂ ਵੀ ਆਪ ਜੀ ਪਾਠਕਾਂ ਨਾਲ ਸਾਂਝੀਆਂ ਕਰਨ ਦੀ ਖੁਸ਼ੀ ਲੈਂਦਾ ਰਿਹਾ ਹੈ। ਸ਼ਾਇਦ ਏਸੇ ਲਈ ਇਹ ਪੱਤਰ ਅੱਜ ਬਹੁਤ ਹੀ ਹਰਮਨ ਪਿਆਰਾ ਹੋ ਨਿਬੜਿਆ ਹੈ। ਕੇਵਲ ਵਡਭਾਗੀਆਂ ਨੂੰ ਹੀ ਆਤਮਕ ਸੂਝ ਪ੍ਰਾਪਤੀ ਦਾ ਅਵਸਰ ਮਿਲਦਾ ਹੈ। ਬਹੁ ਗਿਣਤੀ ਤਾਂ ਆਪਣੇ ਪਰਿਵਾਰਾਂ ਦੇ ਦੁਖਾਂ ਸੁਖਾਂ ਅਤੇ ਮਾਇਕ ਪ੍ਰਾਪਤੀਆਂ ਤਕ ਹੀ ਉਲਝੀ ਰਹਿੰਦੀ ਹੈ। ਇਨ੍ਹਾਂ ਉਲਝਣਾਂ ਦੀ ਸੀਮਾਂ ਤੋਂ ਬਾਹਰ ਝਾਕਿਆਂ ਹੀ ਪ੍ਰਭੂ ਦੀ ਵਿਸ਼ਾਲਤਾ, ਬੇਅੰਤਤਾ ਅਤੇ ਅਨੰਤਤਾ ਦੀ ਝਲਕ ਵਜਦੀ ਹੈ। ਮਈ ਦੇ ਮਹੀਨੇ ਪ੍ਰਮਾਤਮ ਸਰੂਪ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਵਸ ਹੈ। ਉਨ੍ਹਾਂ ਤੋਂ ਅਗਵਾਈ ਲੈਂਦਿਆਂ ਇਸ ਵਿਚਾਰ ਨੂੰ ਅੱਗੇ ਤੋਰਦੇ ਹਾਂ। ਉਨ੍ਹਾਂ ਦਾ ਫੁਰਮਾਨ ਹੈ-

***ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ॥***
***ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬਤੇ॥***
***ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ॥***
***ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੰ ਅਚੁਤ ਤਨਹ॥***

***ਪੰਨਾ – 1354***

ਅਰਥਾਤ (ਜਿਨ੍ਹਾਂ ਸਾਕ-ਸਨਬੰਧੀਆਂ ਦੇ ਮੋਹ ਵਿਚ ਅਸੀਂ ਐਨਾ ਕੀਮਤੀ ਜੀਵਨ ਬਰਬਾਦ ਕਰ ਰਹੇ ਹਾਂ ਆਖਰ) ਕਿੱਥੇ ਰਹਿ ਜਾਂਦੀ ਹੈ ਮਾਂ, ਤੇ ਕਿਥੇ ਰਹਿ ਜਾਂਦਾ ਹੈ ਪਿਉ? ਤੇ ਕਿਥੇ ਰਹਿ ਜਾਂਦੇ ਹਨ ਇਸਤ੍ਰੀ ਪੁਤਰਾਂ ਦੇ ਲਾਡ ਪਿਆਰ? ਕਿੱਥੇ ਰਹਿ ਜਾਂਦੇ ਹਨ ਭਰਾ, ਮਿਤ੍ਰ, ਹਿਤੂ ਤੇ ਸਨਬੰਧੀ? ਤੇ ਕਿੱਥੇ ਰਹਿ ਜਾਂਦਾ ਹੈ ਪਰਿਵਾਰ ਦਾ ਮੋਹ? ਕਿਥੇ ਰਹਿ ਜਾਂਦੀ ਹੈ ਮਨ ਨੂੰ ਮੋਹਣ ਵਾਲੀ ਇਹ ਚੰਚਲ ਮਾਇਆ? ਵੇਖਦਿਆਂ ਵੇਖਦਿਆਂ ਹੀ ਸਭ ਛੱਡ ਜਾਂਦੇ ਹਨ। ਕੇਵਲ ਤੇ ਕੇਵਲ ਇਕ ਵਸਤੂ ਹੀ ਸਦਾ ਨਾਲ ਰਹਿੰਦੀ ਹੈ, ਉਹ ਹੈ ਭਗਵਾਨ ਦਾ ਯਾਦ ਅਤੇ **ਇਹ ਯਾਦ ਬਣਦੀ ਹੈ ਸੰਤ ਜਨਾਂ ਦੀ ਸੰਗਤ ਵਿਚੋਂ।** ਹੁਣ ਸਮਝਣ ਵਾਲੀ ਗੱਲ ਇਹ ਹੈ ਕਿ ਸੰਤ ਜਨ ਕੌਣ ਹਨ, ਉਨ੍ਹਾਂ ਦੀ ਕੀ ਪਰਿਭਾਸ਼ਾ ਹੈ? ਉਨ੍ਹਾਂ ਦੀ ਭਾਲ ਕਿਵੇਂ ਕੀਤੀ ਜਾਵੇ? ਇਸ ਦੀ ਅਗਵਾਈ ਵੀ ਗੁਰੂ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਹੀ ਕਰਦੇ ਹਨ –

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥***

***ਪੰਨਾ – 319***

ਗੁਰੂ ਮਹਾਰਾਜ ਜੀ ਨੇ ਸੰਤਾਂ, ਪੂਰਨ ਮਹਾਂਪੁਰਸ਼ਾਂ ਦੇ ਛੇ ਮੁੱਖ ਲੱਛਣ ਦੱਸੇ ਹਨ। ਆਪ ਫੁਰਮਾਨ ਕਰਦੇ ਹਨ –

***ਮੰਤ੍ਰੰ ਰਾਮ ਰਾਮ ਨਾਮੰ ਧਾਨੰ ਸਰਬਤ੍ਰ ਪੂਰਨਹ॥***
***ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥***
***ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥***
***ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥***
***ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥***
***ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥***
***ਖਟ ਲਖਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥***

***ਪੰਨਾ – 1357***

ਅਰਥਾਤ ਪੂਰਨ ਪੁਰਖਾਂ ਦੀ ਪਛਾਣ ਛੇ ਮੁੱਖ ਲੱਛਣਾਂ ਨਾਲ ਕੀਤੀ ਜਾ ਸਕਦੀ ਹੈ। ਉਹ ਲੱਛਣ ਇਹ ਹਨ; ਪਹਿਲਾ – ਜੀਭ ਨਾਲ ਪ੍ਰਮਾਤਮਾ ਦਾ ਨਾਮ ਜਪਣਾ ਅਤੇ ਉਸ ਨੂੰ ਸਰਬ ਵਿਆਪਕ ਜਾਣ ਕੇ ਉਸ ਵਿਚ ਸੁਰਤਿ ਜੋੜਨੀ। ਦੂਜਾ – ਸੁਖਾਂ ਦੁੱਖਾਂ ਨੂੰ ਇਕੋ ਜਿਹਾ ਸਮਝਣਾ ਅਤੇ ਪਵਿੱਤਰ ਅਤੇ ਵੈਰ-ਰਹਿਤ ਜੀਵਨ ਜੀਉਣਾ। ਤੀਜਾ – ਸਾਰੇ ਜੀਵਾਂ ਨਾਲ ਪਿਆਰ-ਹਮਦਰਦੀ ਰੱਖਣੀ ਅਤੇ ਕਾਮਾਦਿਕ ਪੰਜਾਂ ਵਿਕਾਰਾਂ ਤੋਂ ਬਚੇ ਰਹਿਣਾ। ਚੌਥਾ – ਪ੍ਰਮਾਤਮਾ ਦੀ ਸਿਫਤਿ ਸਾਲਾਹ ਨੂੰ ਜ਼ਿੰਦਗੀ ਦਾ ਆਸਰਾ ਬਣਾਉਣਾ ਅਤੇ ਮਾਇਆ ਤੋਂ ਇਵੇਂ ਨਿਰਲੇਪ ਰਹਿਣਾ ਜਿਵੇਂ ਕਉਲ ਫੁੱਲ ਪਾਣੀ ਤੋਂ। ਪੰਜਵਾਂ – ਮਿਤਰ ਅਤੇ ਸ਼ਤਰੂ ਨੂੰ ਇਕੋ ਜਿਹਾ ਉਪਦੇਸ਼ ਦੇ ਕੇ ਪ੍ਰਭੂ ਭਗਤੀ ਵਿਚ ਪ੍ਰਵ੍ਰਿਤ ਕਰਾਉਣਾ। ਛੇਵਾਂ – ਪਰਾਈ ਨਿੰਦਾ ਆਪਣੇ ਕੰਨਾਂ ਨਾਲ ਨਾ ਸੁਣਨੀ ਅਤੇ ਆਪਾ ਭਾਵ ਤਿਆਗ ਕੇ ਸਭ ਦੇ ਚਰਨਾਂ ਦੀ ਧੂੜ ਬਣਨਾ। ਪੂਰਨ ਪੁਰਖਾਂ ਵਿਚ ਇਹ ਛੇ ਲੱਛਣ ਹੁੰਦੇ ਹਨ। ਉਨ੍ਹਾਂ ਨੂੰ ਹੀ ਸਾਧ, ਸੰਤ, ਗੁਰਮੁਖਿ ਆਖੀਦਾ ਹੈ।

ਐਸੀ ਬਿਰਤੀ ਵਾਲੇ ਮਹਾਂਪੁਰਖਾਂ ਦੇ ਪ੍ਰਵਚਨ ਸੁਣਨ ਅਤੇ ਪੜ੍ਹਨ ਦਾ ਅਵਸਰ ਆਪ ਪਾਠਕਾਂ ਨੂੰ ਪ੍ਰਾਪਤ ਹੋ ਰਿਹਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀ ਮਹਾਨ ਰੂਹਾਨੀ ਸਖਸ਼ੀਅਤ ਅਤੇ ਮਹਾਨ ਸ਼ਹਾਦਤ ਉਨ੍ਹਾਂ ਦੀ ਲੇਖਣੀ 'ਗੁਰੂ ਅਰਜਨ ਪਰਤਖੁ ਹਰਿ' ਵਿਚ ਵਿਦਮਾਨ ਹੋ ਰਹੀ ਹੈ। ਆਪ ਜੀ ਨੇ ਗੁਰੂ ਜੀ ਦੀ ਰੂਹਾਨੀ ਸ਼ਖਸ਼ੀਅਤ ਨੂੰ ਗੁਰੂ ਭਗਤੀ ਰਾਹੀਂ ਅਨੁਭਵ ਕਰਕੇ ਉਸ ਸਮੇਂ ਦੇ ਹਾਲਾਤ ਦੇ ਪ੍ਰਸੰਗ ਵਿਚ ਵਿਅਕਤ ਕੀਤਾ ਹੈ ਅਤੇ ਉਨ੍ਹਾਂ ਦੀ ਮਹਾਨ ਸ਼ਹਾਦਤ ਦਾ ਸਹੀ ਉਲੇਖ ਦਿਤਾ ਹੈ ਜਿਸਨੂੰ ਪੜ੍ਹ ਕੇ ਆਮ ਜਨਤਾ ਦੀ ਮਾਨਸਿਕਤਾ ਅਤੇ ਹੁਕਮਰਾਨਾ ਦੀ ਅਧੋਗਤੀ ਅਤੇ ਕੱਟੜ ਨਜ਼ਰੀਏ ਦਾ ਸਪਸ਼ਟ ਪ੍ਰਦਰਸ਼ਨ ਹੁੰਦਾ ਹੈ। "ਰੂਹਾਨੀ ਸ਼ਕਤੀਆਂ ਦੇ ਭੰਡਾਰ ਹੁੰਦੇ ਹੋਏ ਕੋਈ ਫੁਰਨਾ ਵੀ ਨਹੀਂ ਕਰ ਰਹੇ ਸਨ ਕਿ ਭੁੱਲੜਾਂ ਨੂੰ ਪੂਰੀ ਸਜ਼ਾ ਦਿਤੀ ਜਾਵੇ, ਉਸ ਦੀ ਥਾਂ ਸ਼ਾਂਤ ਚਿੱਤ ਪ੍ਰਭੂ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ।" ਐਸੀ ਉਚ ਅਵਸਥਾ ਵਿਚ ਹੀ ਗੁਰੂ ਮਹਾਰਾਜ ਫੁਰਮਾਨ ਕਰਦੇ ਹਨ –

***ਉਲਾਹਨੋ ਮੈ ਕਾਹੂ ਨਾ ਦੀਓ॥***
***ਮਨ ਮੀਠ ਤੁਹਾਰੋ ਕੀਓ॥***
***ਆਗਿਆ ਮਾਨਿ ਜਾਨਿ ਸੁਖੁ ਪਾਇਆ***
***ਸੁਨਿ ਸੁਨਿ ਨਾਮੁ ਤੁਹਾਰੋ ਜੀਓ॥***
***ਈਹਾਂ ਊਹਾ ਹਰਿ ਤੁਮ ਹੀ ਤੁਮ ਹੀ***
***ਇਹੁ ਗੁਰ ਤੇ ਮੰਤ੍ਰ ਦ੍ਰਿੜੀਓ॥***
***ਜਬ ਤੇ ਜਾਨਿ ਪਾਈ ਏਹ ਬਾਤਾ***
***ਤਬ ਕੁਸਲ ਖੇਮ ਸਭ ਥੀਓ॥***
***ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ॥***

***ਪੰਨਾ – 978***

(ਬਾਕੀ ਪੰਨਾ 20 ਤੇ)

# ਅਬਿਨਾਸ਼ੀ ਜੋਤ

*ਸੰਤ ਵਰਿਆਮ ਸਿੰਘ ਜੀ*
*ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ*

*(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ, ਪੰਨਾ - 16)*

ਇਹ ਬਚਨ ਹੋ ਹੀ ਰਹੇ ਸਨ ਤਾਂ ਭਾਈ ਲਹਿਣਾ ਜੀ ਨੇ ਕਿਹਾ ਕਿ ਭਾਈ ਜੋਧ ਜੀ! ਤੁਸੀਂ ਤਾਂ ਮੇਰੇ ਅੰਦਰ ਇਕ ਤਰ੍ਹਾਂ ਨਾਲ ਪ੍ਰਕਾਸ਼ ਹੀ ਕਰਾ ਦਿਤਾ, ਕਿਉਂਕਿ ਮੈਂ ਵੀ ਇਹ ਚਾਹੁੰਦਾ ਹਾਂ, ਮੇਰੇ ਧੁਰ ਅੰਦਰ ਇਹ ਸੋਚ ਹੈ ਕਿ ਮਾਨਸ ਜਨਮ ਦੀ ਸਫਲਤਾ ਲਈ ਕੋਈ ਪੂਰਨ ਗੁਰੂ ਧਾਰ ਲਿਆ ਜਾਵੇ ਅਤੇ ਉਸ ਦੇ ਦੱਸੇ ਹੋਏ ਰਸਤੇ ਤੇ ਚੱਲ ਕੇ ਜੰਮਣ ਮਰਨ ਦਾ ਚੱਕਰ ਖਤਮ ਕਰ ਲਿਆ ਜਾਵੇ ਪਰ ਜਿਥੇ ਵੀ ਮੈਂ ਗਿਆ, ਮੇਰਾ ਅੰਦਾਜ਼ਾ ਤਾਂ ਹੋਰ ਹੁੰਦਾ ਹੈ ਪਰ ਉਹ ਪਹੁੰਚਿਆ ਹੋਇਆ ਮਹਾਂਪੁਰਸ਼ ਨਹੀਂ ਸੀ ਹੁੰਦਾ। ਮੈਨੂੰ ਜਿੰਨੀ ਦੇਰ ਤਕ ਤਸੱਲੀ ਨਹੀਂ ਹੁੰਦੀ ਉਨੀਂ ਦੇਰ ਤਕ ਮੈਂ ਕਿਸੇ ਮਹਾਂਪੁਰਸ਼ ਦੇ ਪਿਛੇ ਨਹੀਂ ਲਗਣਾ ਚਾਹੁੰਦਾ। ਪਰ ਜੋ ਤੁਸੀਂ ਗੁਰੂ ਨਾਨਕ ਪਾਤਸ਼ਾਹ ਬਾਰੇ ਦੱਸਿਆ ਹੈ ਮੇਰੇ ਅੰਦਰ ਪਿਆਰ ਹੀ ਪਿਆਰ ਜਾਗ ਪਿਆ ਹੈ, ਮੈਂ ਆਪ ਦਾ ਧੰਨਵਾਦੀ ਹਾਂ ਤੇ ਮੇਰੇ ਅੰਦਰ ਉਨ੍ਹਾਂ ਦੇ ਦਰਸ਼ਨ ਕਰਨ ਦੀ ਲੋਚਾ ਹੈ। ਮੈਨੂੰ ਆਸ ਹੈ ਕਿ ਮੈਂ ਆਪਣੇ ਜੀਵਨ ਨੂੰ ਜ਼ਰੂਰ ਸਫਲਾ ਕਰ ਲਵਾਂਗਾ। ਬਾਕੀ ਤੁਸੀਂ ਇਹ ਸੋਚਦੇ ਹੋਵੋਂਗੇ ਕਿ ਮੈਂ ਹਰ ਸਾਲ ਦੇਵੀ ਜੀ ਦੇ ਮੰਦਰ ਤੇ ਸੰਗ ਲੈ ਕੇ ਜਾਂਦਾ ਹਾਂ ਅਤੇ ਦੇਵੀ ਦੀਆਂ ਭੇਟਾ ਗਾਉਂਦਾ ਹਾਂ, ਮਸਤੀ 'ਚ ਆ ਕੇ ਨਚਦਾ ਵੀ ਜਾਂਦਾ ਹਾਂ, ਪਰ ਭਾਈ ਜੋਧ ਜੀ! ਮੈਂ ਅੱਜ ਤਕ ਕਦੇ ਸੋਚਿਆ ਵੀ ਨਹੀਂ ਸੀ ਕਿ ਇਸ ਜੀਵਨ ਵਿਚ ਵਾਹਿਗੁਰੂ ਨੂੰ ਪ੍ਰਾਪਤ ਕਰ ਲਈਦਾ ਹੈ। ਉਹ ਇਸ ਕਰਕੇ ਵੀ ਸੀ ਕਿ ਨਾ ਹੀ ਤਾਂ ਪ੍ਰਮੇਸ਼ਰ ਦਾ ਕੋਈ ਮੰਦਰ ਹੈ, ਦੇਵਤਿਆਂ ਦੇ ਮੰਦਰ ਬਣੇ ਹੋਏ ਹਨ ਜਾਂ ਅਵਤਾਰਾਂ ਦੇ ਮੰਦਰ ਹਨ ਪਰ ਮੈਨੂੰ ਤੁਹਾਡੇ ਨਾਲ ਬਚਨ ਕਰਕੇ ਸੋਝੀ ਹੋ ਆਈ ਹੈ ਕਿ ਇਹ ਅਵਤਾਰ ਪ੍ਰਮੇਸ਼ਰ ਦੇ ਬਣਾਏ ਹੋਏ ਹਨ। ਇਹ ਵੀ ਪਤਾ ਲਗ ਗਿਆ ਕਿ ਦੇਵੀ ਦੇਵਤੇ ਕਾਲ ਤੋਂ ਸੁਤੰਤਰ ਨਹੀਂ ਹਨ, ਅਮਰ ਨਹੀਂ ਹਨ ਇਸ ਕਰਕੇ ਮੇਰੇ ਮਨ ਵਿਚ ਪ੍ਰਬਲ ਲੋਚਾ ਪੈਦਾ ਹੋ ਗਈ ਹੈ ਕਿ ਮੈਂ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰਾਂ ਜਿਥੋਂ ਮੈਂ ਆਪਣੇ ਜੀਵਨ ਦਾ ਲਾਹਾ ਖੱਟਣ ਦੇ ਯੋਗ ਹੋ ਸਕਾਂ।

ਥੋੜ੍ਹੇ ਦਿਨ੍ਹਾਂ ਪਿਛੋਂ ਆਪ ਨੇ ਆਪਣੇ ਇਲਾਕੇ ਦਾ ਸੰਗ ਇਕੱਠਾ ਕੀਤਾ ਅਤੇ ਆਪ ਦੇਵੀ ਜੀ ਦੇ ਦਰਸ਼ਨਾਂ ਨੂੰ ਸੰਗ ਸਮੇਤ ਤੁਰ ਪਏ, ਭੇਟਾ ਗਾਉਣ ਵਾਲਿਆਂ ਦੇ ਪੈਰਾਂ ਵਿਚ ਘੁੰਘਰੂ ਬੰਨ੍ਹੇ ਹੁੰਦੇ ਸਨ, ਹੱਥਾਂ ਵਿਚ ਖੜਤਾਲਾਂ ਹੁੰਦੀਆਂ ਸਨ, ਅਨੇਕਾਂ ਤਰ੍ਹਾਂ ਦੇ ਛੈਣੇ ਚਿਮਟਿਆਂ, ਵਾਜਿਆਂ ਨਾਲ ਭੇਟਾ ਗਾਉਂਦੇ ਵੀ ਜਾਣਾ ਤੇ ਨਚਦੇ ਜਾਣਾ। ਆਪ ਜੀ ਵੀ ਇਸ ਰਸਮ ਨੂੰ ਪੂਰੀ ਕਰਨ ਵਾਸਤੇ ਸੰਗ ਲੈ ਕੇ ਜਾ ਰਹੇ ਸਨ ਪਰ ਇਸ ਵਾਰੀ ਆਪ ਨੂੰ ਇਹ ਖਿਆਲ ਬਾਰ ਬਾਰ ਆ ਰਿਹਾ ਸੀ ਕਿ ਦੇਵੀ ਦੇਵਤਾ ਪਦਾਰਥ ਤਾਂ ਦੇ ਸਕਦੇ ਹਨ ਪਰ ਮੁਕਤੀ ਨਹੀਂ ਦੇ ਸਕਦੇ। ਐਸਾ ਮੈਂ ਕਈ ਮਹਾਂਪੁਰਸ਼ਾਂ ਤੋਂ ਸੁਣਿਆ ਹੈ ਕਿ ਉਹ ਤਾਂ ਆਪ ਮੁਕਤ ਨਹੀਂ ਹਨ। ਮੁਕਤੀ ਤਾਂ ਸਿਰਫ ਸਮਰੱਥ ਗੁਰੂ ਹੀ ਦਿਵਾ ਸਕਦਾ ਹੈ। ਆਪ ਨੂੰ ਸਮਰੱਥ ਗੁਰੂ ਦੀ ਤਲਾਸ਼ ਤਾਂ ਪਹਿਲਾਂ ਤੋਂ ਹੀ ਸੀ ਪਰ ਮਨ ਵਿਚ ਅੱਜ ਚਾਓ ਜਾਗ ਪਿਆ ਕਿ ਅੱਜ ਮੈਂ ਜਾਂਦਾ ਹੋਇਆ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰਤਾਰਪੁਰ ਜ਼ਰੂਰ ਹੀ ਕਰਨੇ ਹਨ, ਜੇ ਆਪ ਉਸੇ ਤਰ੍ਹਾਂ ਦੇ ਹੋਏ ਜਿਸ ਤਰ੍ਹਾਂ ਭਾਈ ਜੋਧ ਜੀ ਨੇ ਦੱਸਿਆ ਹੈ ਫੇਰ ਤਾਂ ਮੈਂ ਆਪਣਾ ਸਭ ਕੁਝ ਉਨ੍ਹਾਂ ਦੇ ਚਰਨਾਂ ਵਿਚ ਨਿਛਾਵਰ ਕਰ ਦੇਣਾ ਹੈ। ਇਸ ਤਰ੍ਹਾਂ ਦੇ ਖਿਆਲਾਂ ਨਾਲ ਆਪ ਸੰਗ ਸਮੇਤ ਚਲਦੇ ਚਲਦੇ ਕਰਤਾਰਪੁਰ ਪਹੁੰਚ ਜਾਂਦੇ ਹਨ ਅਤੇ ਕਰਤਾਰਪੁਰ ਦੇ ਨੇੜੇ ਹੀ ਸਾਰੇ ਸੰਗ ਵਾਲੇ ਆਪਣੀ ਰਾਤ ਕੱਟਣ ਲਈ ਡੇਰਾ ਲਗਾ ਲੈਂਦੇ ਹਨ ਪਰ ਭਾਈ ਲਹਿਣਾ ਜੀ ਅਚਾਨਕ ਹੀ ਆਪਣੇ ਘੋੜੇ ਤੇ ਸਵਾਰ ਹੋਕੇ ਕਰਤਾਰਪੁਰ ਵਲ ਨੂੰ ਤੁਰ ਪੈਂਦੇ ਹਨ। ਇਨ੍ਹਾਂ ਦੀ ਪਿਆਰ ਖਿੱਚ ਦੀਆਂ ਤਰਬਾਂ ਗੁਰੂ ਨਾਨਕ ਪਾਤਸ਼ਾਹ ਨੂੰ ਟੁੰਭ ਗਈਆਂ। ਆਪ ਕਰਤਾਰਪੁਰ ਤੋਂ ਚੱਲੇ ਅਤੇ ਉਸ ਥਾਂ ਜਿਥੇ ਆ ਕੇ ਚੁਰਾਹਾ ਸੀ, ਜਿਥੇ ਕਈ ਪਾਸੇ ਨੂੰ ਰਾਹ ਜਾਂਦਾ ਸੀ ਉਥੇ ਅਣਭੋਲ ਹੀ ਖੜ੍ਹੇ ਹੋ ਗਏ। ਜਦੋਂ ਭਾਈ ਲਹਿਣਾ ਜੀ ਇਸ ਥਾਂ ਆਏ ਤਾਂ ਮਨ ਵਿਚ ਖਿਆਲ ਹੋਇਆ ਕਿ ਕਿਹੜਾ ਰਸਤਾ ਕਰਤਾਰਪੁਰ ਨੂੰ ਜਾਂਦਾ ਹੈ ਜਿਸ ਰਾਹੀਂ ਚੱਲ ਕੇ ਮੈਂ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰ ਲਵਾਂ। ਜਦੋਂ ਭਾਈ ਲਹਿਣਾ ਜੀ ਨੇ ਉਸ ਰਸਤੇ ਨੇੜੇ ਹੀ ਗੁਰੂ ਨਾਨਕ ਪਾਤਸ਼ਾਹ ਨੂੰ ਖੜ੍ਹੇ ਦੇਖਿਆ, ਉਸ ਵੇਲੇ ਐਵੇਂ ਸਾਧਾਰਨ ਬੰਦਾ ਜਾਣ ਕੇ ਆਪ ਨੇ ਕਿਹਾ ਸਤਿਕਾਰਯੋਗ ਜੀ, ਨੇੜੇ ਹੋ ਕੇ ਮੇਰੀ ਬੇਨਤੀ ਸੁਣੋ, ਘੋੜਾ ਨੇੜੇ ਕਰ ਲਿਆ। ਆਪ ਨੇ ਕਿਹਾ ਕਿ ਮੈਂ ਸੰਘਰ 'ਚੋਂ ਆਇਆ ਹਾਂ, ਮੈਂ ਦੇਵੀ ਦੇ ਥਾਨ ਤੇ ਸੰਗ ਲੈ ਕੇ ਜਾ ਰਿਹਾ ਹਾਂ ਮੇਰੇ ਮਨ ਵਿਚ ਬੜੀ ਤੀਬਰ ਇੱਛਾ ਹੈ ਕਿ ਮੈਂ ਗੁਰੂ ਨਾਨਕ ਜੀ ਦੇ ਦਰਸ਼ਨ ਕਰਦਾ ਜਾਵਾਂ। ਕੀ ਤੁਸੀਂ ਮੈਨੂੰ ਸਹੀ ਰਸਤਾ ਦਸ ਸਕਦੇ ਹੋ, ਜਿਸ ਤੇ ਚੱਲ ਕੇ ਮੈਂ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰਾਂ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਜੀ ਮੁਸਕਰਾਏ ਅਤੇ ਬਹੁਤ ਹੀ ਪਿਆਰ ਭਰੀ ਦ੍ਰਿਸ਼ਟੀ ਭਾਈ ਲਹਿਣਾ ਜੀ ਉਪਰ ਪਾਈ ਅਤੇ ਕਹਿਣ ਲੱਗੇ ਪ੍ਰੇਮੀਆਂ! ਧੰਨ ਹੈ ਤੇਰੀ ਲੋਚਾ, ਮੈਂ ਵਾਰੇ ਜਾਂਦਾ ਹਾਂ। ਆ ਮੈਂ ਤੈਨੂੰ ਰਸਤਾ ਦੱਸਾਂ। ਪਰ ਮੈਨੂੰ ਡਰ ਹੈ ਕਿ ਜੇ ਇਸੇ ਤਰ੍ਹਾਂ ਕਈ ਰਸਤੇ ਇਕੱਠੇ ਹੋ ਗਏ, ਤੂੰ ਭੁੱਲ ਨਾ ਜਾਵੇਂ। ਮੇਰਾ ਸਰੀਰ ਅੱਗੇ ਚਲਦਾ ਹੈ, ਤੂੰ ਪਿਛੇ-ਪਿਛੇ ਆਈ ਜਾ। ਮੈਨੂੰ ਪਤਾ ਹੈ ਤੇਰਾ ਘੋੜਾ ਤੇਜ਼ ਚਲਦਾ ਹੈ, ਮੈਂ ਵੀ ਉਸੇ ਚਾਲ ਨਾਲ ਚਲਾਂਗਾ, ਤੈਨੂੰ ਘੋੜਾ ਹੌਲੀ ਕਰਨ ਦੀ ਲੋੜ ਨਹੀਂ। ਚਲਦੇ ਚਲਦੇ ਆਪ ਨੇ ਕਿਹਾ ਪ੍ਰੇਮੀਆ! ਤੇਰਾ ਕੀ ਨਾਂ ਹੈ। ਆਪ ਨੇ ਕਿਹਾ ਲਹਿਣਾ ਹੈ। ਕਹਿੰਦੇ ਕਿੰਨਾ ਸੋਹਣਾ ਨਾਂ ਹੈ, ਤੂੰ ਲੈਹਣਾ ਹੈ ਅਸੀਂ ਦੇਣਦਾਰ ਹਾਂ। ਜਦੋਂ ਕੋਈ ਲੈਣਦਾਰ ਆਉਂਦਾ ਹੈ ਤਾਂ ਦੇਣਦਾਰ ਪੈਦਲ ਹੀ ਨਾਲ ਤੁਰਿਆ ਕਰਦੇ ਹਨ। ਗੁਰੂ ਨਾਨਕ ਪਾਤਸ਼ਾਹ ਜੀ ਬਹੁਤ ਕਾਹਲੀ ਨਾਲ ਘੋੜੇ

ਦੇ ਅੱਗੇ ਅੱਗੇ ਚਲ ਰਹੇ ਹਨ। ਕਈ ਥਾਵਾਂ ਤੇ ਦੌੜ ਦੌੜ ਕੇ ਚਲ ਰਹੇ ਹਨ। ਚਲਦੇ ਚਲਦੇ ਜਦੋਂ ਧਰਮਸਾਲਾ ਦੇ ਨੇੜੇ ਆ ਗਏ ਤਾਂ ਆਪ ਨੇ ਫੁਰਮਾਇਆ ਕਿ ਪ੍ਰੇਮੀਆ! ਐਂ ਕਰ, ਇਥੇ ਆਪਣਾ ਘੋੜਾ ਬੰਨ੍ਹ ਲੈ, ਇਥੇ ਨੇੜੇ ਹੀ ਪੱਠੇ ਪਏ ਹਨ, ਜਾਂ ਆਪ ਪਾ ਲੈ, ਜਾਂ ਕਹੇ ਤਾਂ ਮੈਂ ਪਾ ਦਿੰਦਾ ਹਾਂ। ਤੂੰ ਇਥੇ ਪੰਜ ਇਸ਼ਨਾਨਾ ਕਰ, ਆਰਾਮ ਨਾਲ, ਤੂੰ ਔਹ ਸਾਮ੍ਹਣੇ ਆ ਜਾਵੀਂ; ਉਥੇ ਜਿਸ ਨੂੰ ਤੂੰ ਮਿਲਣਾ ਹੈ ਉਸ ਨੇ ਆਪੇ ਹੀ ਆ ਜਾਣਾ ਹੈ। ਗੁਰੂ ਨਾਨਕ ਪਾਤਸ਼ਾਹ ਜੀ ਨੇ ਆਪਣੇ ਬਾਰੇ ਕੋਈ ਸੰਕੇਤ ਨਾ ਦਿਤਾ, ਆਪ ਅੰਦਰ ਗਏ ਅਤੇ ਪਰਨੇ ਨਾਲ ਆਪਣੇ ਪੈਰ ਅਤੇ ਲੱਤਾਂ ਸਾਫ ਕੀਤੀਆਂ, ਖੜਾਵਾਂ ਇਕ ਪਾਸੇ ਰੱਖੀਆਂ ਅਤੇ ਸਾਮ੍ਹਣੇ ਵਿਛੇ ਪਲੰਘ ਤੇ ਚੌਂਕੜਾ ਮਾਰ ਕੇ ਬਿਰਾਜਮਾਨ ਹੋ ਗਏ।

ਭਾਈ ਲਹਿਣਾ ਜੀ ਆਰਾਮ ਨਾਲ ਪੰਜ ਇਸ਼ਨਾਨਾ ਕਰਕੇ ਆਪਣੇ ਘੋੜੇ ਨੂੰ ਥਾਪੀ ਦੇ ਕੇ ਜਦੋਂ ਦੱਸੀ ਹੋਈ ਥਾਂ ਤੇ ਪਹੁੰਚੇ, ਕਮਰੇ ਦੇ ਦਰਵਾਜ਼ੇ ਖੁਲ੍ਹੇ ਸਨ, ਆਪ ਦੇਹਲੀ ਲੰਘ ਕੇ ਅੰਦਰ ਚਲੇ ਗਏ ਅਤੇ ਜਦੋਂ ਅੰਦਰ ਜਾ ਕੇ ਦੇਖਿਆ ਤਾਂ ਪਲੰਘ ਉਪਰ ਤਾਂ ਓਹੀ ਮਹਾਨ ਹਸਤੀ ਬੈਠੀ ਹੈ ਜੋ ਮੈਨੂੰ ਰਸਤਾ ਦੱਸਣ ਲਈ ਆਪਣੀ ਵਿਤੋਂ ਵੱਧ ਕਾਹਲੀ ਕਾਹਲੀ, ਕਦੇ-ਕਦੇ ਨਠਦੇ ਨਠਦੇ ਮੈਨੂੰ ਰਸਤਾ ਦਸਦੇ ਰਹੇ ਹਨ। ਭਾਈ ਲਹਿਣਾ ਜੀ ਮਨ ਦੇ ਉਤੇ ਬਹੁਤ ਗਹਿਰਾ ਅਸਰ ਪਿਆ ਅਤੇ ਦਰਸ਼ਨ ਕਰਕੇ ਕੋਈ ਗੱਲ ਆਖ ਹੀ ਨਹੀਂ ਸਕੇ, ਮੋਨ ਹੀ ਹੋ ਗਏ। ਅੰਦਰ ਹੀ ਅੰਦਰ ਗੱਲ ਚਲ ਰਹੀ ਹੈ ਅਤੇ ਅੰਦਰ ਹੀ ਅੰਦਰ ਉਸ ਦਾ ਉਤਰ ਵੀ ਨਾਲ ਹੀ ਮਿਲ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ ਜੀ ਦੇ ਪਿਆਰ ਨੇ ਐਨੀ ਖਿੱਚ ਪਾਈ ਕਿ ਭਾਈ ਲਹਿਣਾ ਜੀ ਨੂੰ ਦੇਵੀ ਦੇ ਸੰਗ ਨਾਲ ਜਾਣਾ ਹੀ ਭੁੱਲ ਗਿਆ ਅਤੇ ਉਥੇ ਹੀ ਰਹਿ ਪਏ। ਸੰਗ ਵਾਲਿਆਂ ਨੂੰ ਕਿਹਾ ਕਿ ਮੈਂ ਤਾਂ ਜਿਥੇ ਆਉਣਾ ਸੀ ਆ ਗਿਆ, ਹੋਰ ਹੁਣ ਲੋੜ ਨਹੀਂ, ਮੈਨੂੰ ਤਾਂ ਜੋ ਵਸਤੂ ਦੁਨੀਆਂ ਵਿਚੋਂ ਪ੍ਰਾਪਤੀ ਹੋਣੀ ਸੀ ਉਹ ਹੋ ਗਈ। ਚਾਰ ਦਿਨ ਗੁਰੂ ਨਾਨਕ ਪਾਤਸ਼ਾਹ ਦੀ ਸੰਗਤ ਕੀਤੀ। ਆਪ ਜੀ ਨੇ ਭਾਈ ਲਹਿਣਾ ਜੀ ਨੂੰ ਬਹੁਤ ਨੇੜੇ ਰੱਖਿਆ ਅਤੇ ਖਾਸ ਧਿਆਨ ਦਿੰਦੇ ਰਹੇ। ਭਾਈ ਲਹਿਣਾ ਜੀ ਨੇ ਆਪ ਜੀ ਦੇ ਪਵਿੱਤਰ ਬਚਨ ਸੁਣੇ ਅਤੇ ਐਉਂ ਮਹਿਸੂਸ ਹੋਇਆ ਕਿ ਮੈਂ ਜਿਥੇ ਆਉਣਾ ਸੀ ਆ ਗਿਆ ਇਹੀ ਮੇਰੀ ਦੁਨੀਆਂ ਹੈ, ਇਹੀ ਮੇਰਾ ਰੱਬ ਹੈ, ਸਭ ਕੁਝ ਇਹੀ ਹੈ। ਗੁਰੂ ਨਾਨਕ ਪਾਤਸ਼ਾਹ ਤੇ ਪੂਰੀ ਤਰ੍ਹਾਂ ਇਕ ਨਾਲ ਵਿਕ ਹੀ ਗਏ ਸਨ। ਅੰਦਰੋਂ ਹੀ ਅੰਦਰ ਪੂਰੀ ਤਰ੍ਹਾਂ ਗੁਲਾਮ ਬਣ ਗਏ ਕਿਉਂਕਿ ਜ਼ਿੰਦਗੀ ਵਿਚ ਪਹਿਲੀ ਵਾਰੀ ਅਜਿਹੇ ਮਹਾਂਪੁਰਸ਼ਾਂ ਦੇ ਦਰਸ਼ਨ ਕੀਤੇ ਸਨ ਅਤੇ ਭਾਈ ਜੋਧ ਜੀ ਦੇ ਦੱਸੇ ਹੋਏ, ਬਚਨ ਬਾਰ ਬਾਰ ਯਾਦ ਆਉਂਦੇ ਹਨ ਅਤੇ ਹੈਰਾਨ ਹੋਈ ਜਾਂਦੇ ਹਨ ਕਿ ਗੁਰੂ ਨਾਨਕ ਓਨਾ ਹੀ ਨਹੀਂ ਹੈ ਜਿੰਨਾ ਭਾਈ ਜੋਧ ਜੀ ਨੇ ਦੱਸਿਆ ਹੈ ਉਸ ਤੋਂ ਕਿਤੇ ਵੱਧ, ਇਹ ਤਾਂ ਆਪ ਹੀ ਆਪ ਹੈ।

ਚਾਰ ਦਿਨ ਲੰਘ ਗਏ, ਭਾਈ ਲਹਿਣਾ ਜੀ ਨੂੰ ਦੁਨੀਆਂ ਭੁੱਲ ਚੁਕੀ ਹੈ ਘਰ ਦੀ ਕੋਈ ਯਾਦ ਨਹੀਂ ਆ ਰਹੀ। ਨਾ ਸੰਗ ਦੀ ਕੋਈ ਯਾਦ ਆ ਰਹੀ ਹੈ, ਉਨ੍ਹਾਂ ਦੀ ਦੁਨੀਆਂ ਤਾਂ ਕਰਤਾਰਪੁਰ ਬਣ ਗਈ। ਗੁਰੂ ਨਾਨਕ ਪਾਤਸ਼ਾਹ ਜੀ ਨੇ ਚੌਥੇ ਦਿਨ ਆਪਣੇ ਪਾਸ ਸੱਦਿਆ ਅਤੇ ਕਿਹਾ ਕਿ ਪੁਰਖਾ! ਤੂੰ ਚਾਰ ਦਿਨ ਸਤਿਸੰਗ ਕਰ ਲਿਆ ਹੈ ਤੂੰ ਹੁਣ ਆਪਣੇ ਘਰ ਵਾਪਸ ਜਾਹ। ਮਨ ਵਿਚ ਖਿਆਲ ਆਇਆ ਕਿ ਮਹਾਂਪੁਰਸ਼ਾਂ ਦਾ ਜੋ ਬਚਨ ਹੁੰਦਾ ਹੈ ਉਸ ਅੱਗੇ ਕੋਈ ਦਲੀਲ ਨਹੀਂ ਦੇਣੀ ਚਾਹੀਦੀ। ਉਸ ਨੇ ਗੁਰੂ ਨਾਨਕ ਪਾਤਸ਼ਾਹ ਦੇ ਚਰਨ ਫੜ ਲਏ, ਅਜੀਬ ਤਰ੍ਹਾਂ ਦਾ ਅਸਰ ਮਨ ਉਪਰ ਹੋਇਆ ਹੋਇਆ ਹੈ, ਅੱਖਾਂ ਵਿਚੋਂ ਹੰਝੂ ਕਿਰਨੇ ਸ਼ੁਰੂ ਹੋਏ ਅਤੇ ਬੜੀ ਮੁਸ਼ਕਲ ਨਾਲ ਕਿਹਾ, ਮੈਨੂੰ ਤਾਂ ਪਿਆਸੇ ਨੂੰ ਕਿਸੇ ਚੰਗੇ ਭਾਗਾਂ ਕਰਕੇ ਅੰਮ੍ਰਿਤ ਦਾ ਚਸ਼ਮਾ ਹੱਥ ਆ ਗਿਆ ਹੈ। ਕਿਵੇਂ ਛੱਡਾਂ ਮੈਂ ਇਸਨੂੰ। ਗੁਰੂ ਨਾਨਕ ਪਾਤਸ਼ਾਹ ਜੀ ਨੇ ਕਿਹਾ ਕਿ ਪੁਰਖਾ! ਹੁਣ ਤੂੰ ਜਾਹ। ਆਪਣੇ ਘਰ ਦੀ ਖਬਰ ਲੈ, ਹੁਕਮ ਦੇ ਬੰਨ੍ਹੇ ਹੋਏ ਭਾਈ ਲਹਿਣਾ ਜੀ ਘਰ ਆ ਗਏ, ਆਪ ਦਾ ਜੀਅ ਘਰ ਵਿਚ ਬਿਲਕੁਲ ਹੀ ਨਾ ਲੱਗਿਆ। ਦੂਸਰੇ ਦਿਨ ਹੀ ਆਪ ਨੇ ਲੰਗਰ ਵਿਚ ਪਾਉਣ ਲਈ ਨਮਕ ਦੀ ਇਕ ਪੰਡ ਬੰਨ੍ਹ ਲਈ, ਇਕ ਸਫ ਨਾਲ ਲੈ ਲਈ ਕਿਉਂਕਿ ਗੁਰੂ ਨਾਨਕ ਪਾਤਸ਼ਾਹ ਪਾਸ ਜਾ ਕੇ ਸਫ ਤੇ ਪੈਣਾ ਸੀ। ਆਪ ਜੀ ਸਨੇ ਸਨੇ ਚਲਦੇ ਭਾਰੀ ਪੰਡ ਚੁਕੀਂ ਕਰਤਾਰਪੁਰ ਪਹੁੰਚ ਗਏ। ਲੰਗਰ ਵਿਚ ਪਹੁੰਚ ਕੇ ਨਮਕ ਦੀ ਪੰਡ ਲਾਹ ਦਿਤੀ, ਮਾਤਾ ਜੀ ਦੇਖ ਰਹੇ ਸਨ ਕਿ ਕੋਈ ਭਲਾ ਪੁਰਸ਼ ਆਇਆ ਹੈ ਕਿਉਂਕਿ ਆਪ ਦੇ ਰੇਸ਼ਮੀ ਵਸਤਰ ਪਹਿਨੇ ਹੋਏ ਸਨ, ਮਾਤਾ ਜੀ ਨੇ ਕਈ ਕਿਸਮ ਦੇ ਅਨੁਮਾਨ ਲਾਏ ਕਿ ਐਨਾ ਅਮੀਰ ਬੱਚਾ ਨਮਕ ਦੀ ਪੰਡ ਕਿਥੋਂ ਚੁਕੀਂ ਲਿਆਇਆ ਹੈ। ਐਨੇ ਨੂੰ ਮਾਤਾ ਜੀ ਨੇ ਭਾਈ ਲਹਿਣਾ ਜੀ ਨੂੰ ਪੁਛਿਆ ਕਿ ਬੇਟਾ, ਕਿਥੋਂ ਆਇਆ ਹੈਂ। ਆਪ ਨੇ ਆਪਣੀ ਜਾਣ ਪਛਾਣ ਕਰਾਈ। ਭਾਈ ਲਹਿਣਾ ਜੀ ਨੇ ਮਾਤਾ ਸੁਲੱਖਣੀ ਜੀ ਨੂੰ ਪੁਛਿਆ ਕਿ ਗੁਰੂ ਮਹਾਰਾਜ ਜੀ ਕਿਥੇ ਹਨ। ਮਾਤਾ ਜੀ ਸੁਲੱਖਣੀ ਜੀ ਨੇ ਕਿਹਾ, ਉਹ ਤਾਂ ਧਾਨਾਂ ਦੀ ਗੁਡਾਈ ਕਰਾ ਰਹੇ ਹਨ, ਨਦੀਨ ਕੱਢਿਆ ਜਾ ਰਿਹਾ ਹੈ, ਜੋ ਰਾਤ ਨੂੰ ਡੰਗਰਾਂ ਵਾਸਤੇ ਚਾਹੀਦਾ ਹੁੰਦਾ ਹੈ। ਜੇ ਤੈਨੂੰ ਦਰਸ਼ਨ ਕਰਨ ਦੀ ਕਾਹਲ ਹੈ ਤਾਂ ਔਹ ਸਾਮ੍ਹਣੇ ਖੇਤਾਂ ਵਿਚ ਤੂੰ ਚਲਿਆ ਜਾਹ। ਗੁਰੂ ਨਾਨਕ ਪਾਤਸ਼ਾਹ ਜੀ ਅਜਿਹੇ ਸਾਧੂ ਨਹੀਂ ਸਨ, ਨਾ ਹੀ ਐਸੇ ਪੀਰ ਪੈਗੰਬਰ ਸਨ ਜੋ ਦੂਸਰਿਆਂ ਦੀ ਖੱਟੀ ਕਮਾਈ ਉਤੇ ਨਿਰਭਰ ਹੁੰਦੇ ਅਤੇ ਨਾ ਹੀ ਉਹ ਗੋਸ਼ਾਨਸ਼ੀਨ ਹੋ ਕੇ ਬੈਠ ਜਾਣ ਵਾਲੇ ਸਨ, ਉਨ੍ਹਾਂ ਨੇ ਸੰਸਾਰ ਨੂੰ ਇਕ ਸਿਖਿਆ ਦੇਣੀ ਸੀ ਕਿ ਪਿਆਰਿਓ! ਹੱਥਾਂ, ਪੈਰਾਂ ਨਾਲ ਕੰਮ ਕਰੋ, ਸਰੀਰ ਨਾਲ ਕੰਮ ਕਰੋ, ਪਰ ਚਿਤ ਨੂੰ ਪ੍ਰਮੇਸ਼ਰ ਨਾਲ ਲਾ ਕੇ ਰੱਖੋ। ਆਪ ਜੀ ਫੁਰਮਾਨ ਕਰਦੇ ਹਨ-

***ਚਿੰਤਤ ਹੀ ਦੀਸੈ ਸਭੁ ਕੋਇ॥***
***ਚੇਤਹਿ ਏਕੁ ਤਹੀ ਸੁਖੁ ਹੋਇ॥*** ***ਪੰਨਾ - 932***

ਇਕ ਵਾਹਿਗੁਰੂ ਵਿਚ ਧਿਆਨ ਰੱਖਣਾ ਬਹੁਤ ਹੀ ਔਖਾ ਹੈ। ਜਿਹੜਾ ਸਾਧਕ ਬਿਲਕੁਲ ਹੀ ਕੋਈ ਕੰਮ ਨਹੀਂ ਕਰਦਾ ਅਤੇ ਬਹੁਤ ਸਮਾਂ ਅੱਖਾਂ ਮੀਚ ਕੇ ਬੈਠਾ ਰਹਿੰਦਾ ਹੈ ਉਸਦਾ ਵੀ ਚਿੱਤ ਇਕਾਗਰ ਹੋ ਕੇ ਨਹੀਂ ਰਿਹਾ ਕਰਦਾ। ਗੁਰੂ ਮਹਾਰਾਜ

ਤਾਂ ਸੰਸਾਰ ਦੀਆਂ, ਧਰਮ ਦੀਆਂ, ਸੁਸਾਇਟੀ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਦਸ ਰਹੇ ਸਨ ਕਿ ਚਿੱਤ ਪ੍ਰਮੇਸ਼ਰ ਨਾਲ ਕਿਵੇਂ ਲਾਇਆ ਜਾਂਦਾ ਹੈ। ਇਸ ਕਰਕੇ ਆਪ ਧਾਨਾਂ ਵਿਚੋਂ ਨਦੀਨ ਕਢਾ ਰਹੇ ਸਨ, ਇਹ ਵੀ ਨਹੀਂ ਕਿ ਉਹ ਧਾਨਾਂ ਦੀਆਂ ਵੱਟਾਂ ਤੇ ਖੜ੍ਹੇ ਨਦੀਣ ਕਢਾ ਰਹੇ ਸਨ ਪਰ ਆਪ ਵੀ ਇਸ ਕੰਮ ਵਿਚ ਓਨਾ ਹੀ ਰੁਝੇ ਹੋਏ ਸਨ ਜਿੰਨਾ ਕਿ ਹੋਰ ਸੇਵਾਦਾਰ। ਗੁਰਮਤਿ ਵਿਚ ਕੰਮ ਕਾਰ ਛੱਡ ਕੇ ਕੇਵਲ ਭਜਨ ਕਰਨ ਵਾਲੀ ਅਵਸਥਾ ਨੂੰ ਮਾਨਤਾ ਨਹੀਂ ਮਿਲੀ। ਇਸ ਤੋਂ ਉਪਰ ਯੋਗੀ ਉਹ ਹੈ ਜਿਹੜਾ ਸੰਸਾਰ ਦੇ ਕੰਮ ਵੀ ਕਰਦਾ ਹੋਵੇ ਅਤੇ ਉਸ ਦਾ ਚਿੱਤ ਪ੍ਰਮੇਸ਼ਰ ਨਾਲ ਜੁੜਿਆ ਰਹਿੰਦਾ ਹੋਵੇ। ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਸਬੰਧ ਵਿਚ ਕਈ ਮਿਸਾਲਾਂ ਦਾ ਜ਼ਿਕਰ ਨਾਮਦੇਵ ਜੀ ਨੇ ਕੀਤਾ ਹੈ।

ਨਾਮਦੇਵ ਜੀ ਦੇ ਸਮਕਾਲੀ, ਭਗਤ ਤ੍ਰਿਲੋਚਨ ਜੀ ਨਾਮਦੇਵ ਜੀ ਪਾਸ ਆਏ, ਆਪ ਜ਼ਿਆਦਾਤਰ ਸਮਾਧੀ ਲਾਉਣ ਵਿਚ ਵਿਸ਼ਵਾਸ਼ ਰਖਦੇ ਸਨ।

ਉਹਨਾਂ ਸਮਿਆਂ ਵਿਚ ਸੰਚਾਰ ਸਾਧਨਾ ਦੀ ਅਣਹੋਂਦ ਕਾਰਨ ਜੇ ਕਿਤੇ ਘਟਨਾ ਵਾਪਰ ਜਾਣੀ ਤਾਂ ਉਹ ਪੰਜਾਂ ਸੱਤਾਂ ਕੋਲ ਆ ਕੇ ਦਸਦਿਆਂ ਹੋਰ ਦੀ ਹੋਰ ਹੋ ਜਾਣੀ। ਹੋਰ ਬੰਦਿਆਂ ਦੇ ਖਿਆਲ ਵਿਚ ਰਲ ਜਾਂਦੇ ਸਨ ਕਿਉਂਕਿ ਪ੍ਰਤੱਖ ਹੀ ਹੈ ਕਿ ਪਹਿਲਾਂ ਆਦਮੀ ਤਾਂ ਅੱਖਾਂ ਨਾਲ ਦੇਖ ਕੇ ਸਹੀ ਦੱਸ ਦਿੰਦਾ ਹੈ, ਦੂਜਾ ਹੋਰ ਹੀ ਦਸਦਾ ਹੈ, ਤੀਜਾ ਇਕ ਦੋ ਗੱਲਾਂ ਹੋਰ ਨਾਲ ਜੋੜ ਲੈਂਦਾ ਹੈ, ਪੰਜਵੇਂ ਸੱਤਵੇਂ ਤਕ ਪਹੁੰਚਦੇ ਤਕ ਤਾਂ ਗੱਲ ਹੋਰ ਵੀ ਵਿਗੜ ਜਾਵੇਗੀ। ਇਕ ਦਿਨ ਨਾਮਦੇਵ ਜੀ ਦੇਹੁਰੇ ਵਿਚ ਜਾ ਕੇ ਕੈਂਸੀਆਂ ਵਜਾ ਕੇ ਭਜਨ ਕਰਨ ਲੱਗੇ। ਉਹ ਛੋਟੀ ਜਾਤੀ ਦੇ ਸੀ। ਉਹ ਮੰਦਰ ਉਚ ਜਾਤੀਆਂ ਵਾਲਿਆਂ ਲਈ ਉਨ੍ਹਾਂ ਨੇ ਬਣਾਇਆ ਹੋਇਆ ਸੀ। ਇਹ ਆਪੋ ਆਪਣੇ ਖਿਆਲ ਹੋਇਆ ਕਰਦੇ ਹਨ ਪਰ ਗੁਰੂ ਨਾਨਕ ਪਾਤਸ਼ਾਹ ਨੇ ਨਿਰਮੂਲ ਖਿਆਲਾਂ ਨੂੰ ਬਿਲਕੁਲ ਹੀ ਨਹੀਂ ਮੰਨਿਆ। ਆਪ ਜੀ ਦਾ ਖਿਆਲ ਇਹ ਸੀ ਕਿ ਸਾਰੀ ਸ੍ਰਿਸ਼ਟੀ ਪ੍ਰਮੇਸ਼ਰ ਨੇ, ਆਪ ਜੀ ਨੇ ਆਪਣੇ ਆਪ ਵਿਚੋਂ ਪੈਦਾ ਕੀਤੀ ਹੈ। ਉਹ ਆਪ ਹੀ ਸਾਰੇ ਰੂਪ ਧਾਰ ਕੇ ਆਪਣੀ ਖੇਲ੍ਹ ਕਰ ਰਿਹਾ ਹੈ ਤੇ ਫੇਰ ਛੋਟਾ ਵੱਡਾ ਕਿਵੇਂ ਹੋਇਆ? ਬਾਣੀ ਵਿਚ ਤਾਂ ਇਥੋਂ ਤਕ ਫੁਰਮਾਨ ਆਉਂਦਾ ਹੈ ਕਿ ਜੇ ਤੇਰੇ ਮਨ ਵਿਚ ਬਹੁਤ ਲੋਚਾ ਹੈ ਕਿ ਕਿਸੇ ਨੂੰ ਮਾੜਾ ਕਹਾਂ ਤਾਂ ਜੇ ਤੂੰ ਕਹਿਣਾ ਹੀ ਹੈ ਤਾਂ ਆਪਣੇ ਆਪ ਨੂੰ ਹੀ ਕਹਿ ਲੈ-

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥***

***ਪੰਨਾ - 1364***

ਮੰਦਰ ਵਾਲਿਆਂ ਨੇ ਜਦੋਂ ਨਾਮਦੇਵ ਜੀ ਨੂੰ ਦੇਖਿਆ ਕਿ ਇਕ ਸ਼ੂਦਰ ਮੰਦਰ ਵਿਚ ਕੈਂਸੀਆਂ ਵਜਾ ਰਿਹਾ ਹੈ ਤਾਂ ਉਨ੍ਹਾਂ ਨੇ ਉਸੇ ਵੇਲੇ ਉਸ ਦਾ ਨਿਰਾਦਰ ਕੀਤਾ ਅਤੇ ਇਨ੍ਹਾਂ ਨੂੰ ਡੇਢ ਕਿਹਾ, ਸ਼ੂਦਰ ਕਿਹਾ ਇਹ ਉਸੇ ਤਰ੍ਹਾਂ ਨਾਲ ਪਿਆਰ ਦੇ ਰੰਗੇ ਹੋਏ ਮੰਦਰ ਦੇ ਪਿਛੇ ਜਾ ਕੇ ਬੈਠ ਜਾਂਦੇ ਹਨ ਅਤੇ ਪ੍ਰਭੂ ਨੂੰ ਕਹਿ ਰਹੇ ਹਨ ਕਿ ਜੇ ਤੇਰਾ ਉਚੀਆਂ ਜਾਤੀਆਂ ਨਾਲ ਹੀ ਪਿਆਰ ਹੈ, ਤਾਂ ਮੈਨੂੰ ਛੀਪਾ ਜਾਤੀ ਵਿਚ ਜਨਮ ਨਹੀਂ ਸੀ ਦੇਣਾ। ਪਰ ਮੇਰਾ ਪ੍ਰਭੂ ਐਸਾ ਨਹੀਂ ਹੈ ਉਹ ਨਿਮਾਣਿਆਂ ਨੂੰ ਮਾਣ ਦਿੰਦਾ ਹੈ, ਨਿਓਟਿਆਂ ਦੀ ਓਟ ਹੈ, ਜਿਨ੍ਹਾਂ ਦੇ ਮਨਾਂ ਵਿਚ ਹਦ ਦਰਜੇ ਦੀ ਨਿਮਰਤਾ ਹੈ ਉਨ੍ਹਾਂ ਦੇ ਹਿਰਦਿਆਂ ਵਿਚ ਉਹ ਨਿਵਾਸ ਕਰਦਾ ਹੈ।

***ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥***

***ਪੰਨਾ - 1089***

ਕਿਉਂਕਿ ਇਸ ਹੰਕਾਰ ਨੇ ਜੀਵ ਨੂੰ ਪ੍ਰਮੇਸ਼ਰ ਨਾਲੋਂ ਤੋੜਿਆ ਹੋਇਆ ਹੈ। ਇਹੋ ਅਹੰਭਾਵ ਜਿਸ ਕਰਕੇ ਮੈਂ ਤੇ ਮੇਰੀ ਦਾ ਜਨਮ ਹੋਇਆ ਹੈ ਜੀਵ ਨੂੰ ਪ੍ਰਮੇਸ਼ਰ ਨਾਲੋਂ ਤੋੜ ਕੇ ਰਖਦਾ ਹੈ। ਪ੍ਰਭੂ ਜੋ ਕਿ ਹਾਜ਼ਰ ਨਾਜ਼ਰ ਸਰਬ ਕਲਾ ਸਮਰੱਥ ਸਭ ਨੂੰ ਪਿਆਰ ਕਰਨ ਵਾਲੇ ਹਨ ਐਸਾ ਕੌਤਕ ਦੇਖਿਆ ਕਿ ਮੰਦਰ ਦਾ ਮੂੰਹ ਪੱਛਮ ਵਲ ਘੁਮਾ ਦਿਤਾ, ਜਦੋਂ ਕਿ ਆਮ ਮੰਦਰਾਂ ਦੇ ਮੂੰਹ ਪੂਰਬ ਵਲ ਹੀ ਹੋਇਆ ਕਰਦੇ ਹਨ।

ਭਗਤ ਤ੍ਰਿਲੋਚਨ ਜੀ ਇਹ ਦੇਖਣ ਵਾਸਤੇ ਨਾਮਦੇਵ ਜੀ ਪਾਸ ਆਉਂਦੇ ਹਨ ਕਿ ਨਾਮਦੇਵ ਜੀ ਕਿਸ ਤਰ੍ਹਾਂ ਭਗਤੀ ਕਰਦੇ ਹਨ, ਕਿਵੇਂ ਪ੍ਰਮੇਸ਼ਰ ਉਸ ਦੇ ਸਾਰੇ ਕੰਮ ਕਰਦਾ ਹੈ, ਪ੍ਰਗਟ ਹੁੰਦਾ ਹੈ, ਉਹ ਕਿਹੜੀ ਭਗਤੀ ਹੈ ਜਿਸ ਨਾਲ ਪ੍ਰਮੇਸ਼ਰ ਉਨ੍ਹਾਂ ਦੇ ਵਸ ਵਿਚ ਆ ਗਿਆ। ਜਦੋਂ ਨਾਮਦੇਵ ਜੀ ਪਾਸ ਭਗਤ ਤ੍ਰਿਲੋਚਨ ਪਹੁੰਚਦਾ ਹੈ ਨਾਮਦੇਵ ਜੀ ਆਪਣੀ ਕਿਰਤ ਵਿਚ ਰੁਝੇ ਹੋਏ ਸਨ। ਦੱਖਣ ਵਿਚ ਮਸ਼ੀਨਾਂ ਆਉਣ ਤੋਂ ਪਹਿਲਾਂ ਕੱਪੜਾ ਠੱਪਿਆਂ ਨਾਲ ਛਾਪਿਆ ਜਾਂਦਾ ਸੀ, ਛਾਪਣ ਵਾਲਿਆਂ ਕੋਲ ਅਨੇਕ ਕਿਸਮ ਦੇ ਛਾਪੇ ਹੁੰਦੇ ਸਨ। ਕਪੜਿਆਂ ਉਪਰ ਛਾਪੇ ਲਾਉਂਦੇ ਸਨ ਇਸੇ ਕਰਕੇ ਉਨ੍ਹਾਂ ਨੂੰ ਛੀਪਾ ਕਿਹਾ ਜਾਂਦਾ ਸੀ। ਨਾਮਦੇਵ ਜੀ ਆਪਣੀ ਕਿਰਤ ਵਿਚ ਰੁਝੇ ਹੋਏ ਸਨ। ਤ੍ਰਿਲੋਚਨ ਜਦੋਂ ਆਏ ਤਾਂ ਨਾਮਦੇਵ ਜੀ ਦੇ ਆਲੇ ਦੁਆਲੇ ਗਾਹਕਾਂ ਦਾ ਝੁਰਮਟ ਪਿਆ ਹੋਇਆ ਸੀ ਅਤੇ ਸਾਰੇ ਹੀ ਆਪਣੇ ਕਪੜੇ ਛੇਤੀ ਤੋਂ ਛੇਤੀ ਦੇਣ ਵਾਸਤੇ ਕਹਿ ਰਹੇ ਸਨ ਅਤੇ ਨਾਮਦੇਵ ਜੀ ਸਾਰਿਆਂ ਨੂੰ ਟਾਈਮ ਦੇ ਰਹੇ ਸਨ। ਇਸ ਨੇ ਸੋਚਿਆ ਕਿ ਇਹ ਤਾਂ ਬੁਰੀ ਤਰ੍ਹਾਂ ਨਾਲ ਫਸਿਆ ਹੋਇਆ ਗ੍ਰਹਿਸਤੀ ਹੈ, ਇਹ ਤਾਂ ਗੱਲਾਂ ਹੀ ਗੱਲਾਂ ਕਰਦਾ ਹੈ, ਇਹ ਰਾਮ ਦਾ ਨਾਮ ਕਦੋਂ ਜਪਦਾ ਹੈ। ਇਸ ਕੋਲ ਤਾਂ ਵਿਹਲ ਹੀ ਨਹੀਂ। ਫੇਰ ਇਹ ਭਗਤ ਕਿਵੇਂ ਹੋ ਸਕਦਾ ਹੈ? ਹੋ ਸਕਦਾ ਹੈ ਲੋਕ ਕਥਾਵਾਂ ਐਵੇਂ ਹੀ ਪ੍ਰਚਲਤ ਹੋ ਜਾਂਦੀਆਂ ਹਨ, ਸੰਤਾਂ ਦੇ ਸ਼ਰਧਾਲੂ ਅਨੇਕਾਂ ਕਥਾਵਾਂ ਪ੍ਰਚਲਤ ਕਰ ਦਿੰਦੇ ਹਨ। ਕਾਫੀ ਸਮੇਂ ਤੋਂ ਬਾਅਦ ਉਸ ਨੇ ਨਾਮਦੇਵ ਜੀ ਨੂੰ ਮੁਖਾਤਬ ਕਰਦਿਆਂ ਹੋਇਆਂ ਇਕ ਤਰ੍ਹਾਂ ਨਾਲ ਤਾਹਨਾ ਦਿਤਾ -

***ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥***
***ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥***

***ਪੰਨਾ - 1375***

ਨਾਮਦੇਵ ਜੀ ਨੇ ਸੁਣਿਆ, ਆਪ ਮੁਸਕਰਾਏ ਅਤੇ ਉਨ੍ਹਾਂ ਨੇ ਪਰਤਵਾਂ ਉਤਰ ਦਿਤਾ ਕਿ ਤ੍ਰਿਲੋਚਨ ਜੀ, ਪਿਆਰ

ਦਾ ਸਬੰਧ ਹਿਰਦੇ ਨਾਲ ਹੋਇਆ ਕਰਦਾ ਹੈ, ਜੀਭ ਨਾਲ ਨਹੀਂ ਹੋਇਆ ਕਰਦਾ। ਪ੍ਰਮੇਸ਼ਰ ਹਿਰਦੇ ਦੀਆਂ ਤਰੰਗਾਂ ਨਾਲ ਭਿਜਦਾ ਹੈ, ਨਾ ਗਾਉਣ ਨਾਲ ਭਿਜਦਾ ਹੈ, ਨਾ ਦਾਨ ਨਾਲ, ਨਾ ਤੀਰਥ ਯਾਤਰਾ ਨਾਲ, ਉਹ ਹਿਰਦੇ ਦੀ ਪ੍ਰੀਤ ਮੰਗਦਾ ਹੈ –

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥***

***ਪੰਨਾ – 657***

ਕਿਰਤ ਕਰਨਾ ਹੱਥਾਂ ਦਾ ਕੰਮ ਹੈ, ਸਰੀਰ ਦੀਆਂ ਅਨੇਕਾਂ ਲੋੜਾਂ ਹਨ। ਪਰਿਵਾਰ ਦੀਆਂ ਅਨੇਕਾਂ ਲੋੜਾਂ ਹਨ, ਗ੍ਰਹਿਸਤੀ ਦਾ ਧਰਮ ਹੈ ਕਿ ਧਰਮ ਦੀ ਕਿਰਤ ਕਰੇ, ਇਸ ਕਿਰਤ ਵਿਚੋਂ ਹੀ ਸਮਾਂ ਕੱਢੇ ਪ੍ਰਭੂ ਭਗਤੀ ਲਈ। ਤ੍ਰਿਲੋਚਨ ਜੀ, ਤੁਸੀਂ ਮੇਰੇ ਨਾਲ ਸਹਿਮਤ ਹੋਵੋਂਗੇ ਕਿ ਪ੍ਰਮੇਸ਼ਰ ਦਾ ਸਬੰਧ ਹਿਰਦੇ ਨਾਲ ਹੁੰਦਾ ਹੈ, ਦਿਮਾਗ ਨਾਲ ਨਹੀਂ ਹੁੰਦਾ, ਗਿਆਨੀ ਦਿਮਾਗ ਮੰਡਲ ਵਿਚ ਰਹਿੰਦੇ ਹਨ, ਉਹ ਦਿਮਾਗੀ ਮੰਤਕਾਂ ਨਵੀਆਂ ਤੋਂ ਨਵੀਆਂ ਕੱਢ ਲੈਂਦੇ ਹਨ। ਭਗਤ ਪ੍ਰਭੂ ਨਾਲ ਪਿਆਰ ਕਰਦੇ ਹਨ ਉਹ ਰੋ ਵੀ ਲੈਂਦੇ ਹਨ ਤੇ ਉਸ ਦੇ ਪਿਆਰ ਵਿਚ ਚੁੱਪ ਵੀ ਕਰ ਜਾਂਦੇ ਹਨ –

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***
***ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹਿ॥***

***ਪੰਨਾ – 473***

ਸੋ ਤ੍ਰਿਲੋਚਨ ਜੀ, ਗ੍ਰਹਿਸਤ ਧਰਮ ਨਿਭਾਉਣ ਲਈ ਕਿਰਤ ਕਰਨੀ ਜ਼ਰੂਰੀ ਹੈ ਜੋ ਦੂਸਰਿਆਂ ਦੀ ਕਮਾਈ ਤੇ ਪਲਦਾ ਹੈ, ਦਾਨ ਕਰਨ ਵਾਲੇ ਉਸ ਦੀ ਕਮਾਈ ਦਾ ਹਿੱਸਾ ਲੈ ਜਾਂਦੇ ਹਨ। ਫੇਰ ਆਪਣੇ ਪਾਸ ਤਾਂ ਕੁਝ ਵੀ ਨਾ ਰਿਹਾ। ਭਗਤੀ ਦਾ ਜੋ ਧਨ ਹੈ ਉਸ ਨੂੰ ਤਾਂ ਸੇਵਾ ਕਰਨ ਵਾਲੇ ਹੀ ਲੁੱਟ ਕੇ ਲੈ ਜਾਣਗੇ। ਪ੍ਰਮੇਸ਼ਰ ਦਾ ਸਬੰਧ ਤਾਂ ਹਿਰਦੇ ਦੀ ਸਚਾਈ ਨਾਲ ਹਿਰਦੇ ਦੀ ਖਿੱਚ ਨਾਲ ਹੈ ਜਿਵੇਂ ਕਿ ਕਿਹਾ ਹੈ –

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ।***
***ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।***

***ਡਾ. ਭਾਈ ਵੀਰ ਸਿੰਘ ਜੀ***

ਸੋ ਤ੍ਰਿਲੋਚਨ ਜੀ, ਤੁਹਾਡੀ ਗੱਲ ਮੈਂ ਸਮਝ ਲਈ ਹੈ। ਤੁਸੀਂ ਆਪਣੀ ਥਾਂ ਠੀਕ ਹੋਂ ਕਿਉਂਕਿ ਤੁਸੀਂ ਕਿਰਤ ਨਹੀਂ ਕਰਦੇ, ਮੈਂ ਤਾਂ ਗਰੀਬ ਆਦਮੀ ਹਾਂ ਪਰਿਵਾਰ ਪਾਲਣਾ ਹੈ, ਮੈਂ ਪੂਰੇ ਤਾਣ ਨਾਲ ਕਿਰਤ ਕਰਦਾ ਹਾਂ। ਭਗਤ ਜੀ, ਮੁਖ ਤੋਂ ਰਾਮ ਕਹੋ ਅਤੇ ਮੇਰੀ ਗੱਲ ਸੁਣੋ –

***ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ॥***
***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥***

***ਪੰਨਾ – 1376***

ਤ੍ਰਿਲੋਚਨ ਜੀ ਨੇ ਪ੍ਰਸ਼ਨ ਕੀਤਾ ਕਿ ਨਾਮਦੇਵ ਜੀ ਮਨ ਇਕ ਹੈ ਜਾਂ ਦੋ, ਚਿੱਤ ਇਕ ਹੈ ਜਾਂ ਦੋ। ਜਦੋਂ ਚਿੱਤ ਪ੍ਰਮੇਸ਼ਰ ਨਾਲ ਲੱਗਿਆ ਹੋਵੇ ਫੇਰ ਕੰਮ ਵਿਚ ਕਿਵੇਂ ਲਗ ਜਾਵੇਗਾ। ਨਾਮਦੇਵ ਜੀ ਨੇ ਕਿਹਾ, ਤ੍ਰਿਲੋਚਨ ਜੀ ਮਨ ਦੀਆਂ ਬਹੁਤ ਸਾਰੀਆਂ ਪੜਤਾਂ ਹੁੰਦੀਆਂ ਹਨ, ਉਪਰਲਾ ਮਨ ਕਿਰਤ ਵਿਚ ਰੁਝ ਜਾਂਦਾ ਹੈ, ਮਨ ਦੀ ਅੰਦਰਲੀ ਪੜਤ ਵਿਚ ਜੇ ਕੋਈ ਚੀਜ਼ ਗਹਿਰੀ ਚਲੀ ਜਾਵੇ ਉਹ ਭੁਲਿਆ ਨਹੀਂ ਕਰਦੀ। ਜੇ ਕੋਈ ਮਾਤਾ ਦਾ ਪੁੱਤਰ ਪ੍ਰਦੇਸ਼ ਚਲਿਆ ਜਾਵੇ ਤਾਂ ਉਹ ਜੇ ਕਹੇ ਕਿ ਮੈਂ ਦੁਖੀ ਹਾਂ, ਮਾਂ ਦੇ ਦਿਲ ਨੂੰ ਗਹਿਰਾ ਸਦਮਾ ਲੱਗੇਗਾ ਉਸ ਨੂੰ ਹਿਲਾ ਕੇ ਰੱਖ ਦੇਵੇਗਾ। ਉਹ ਘਰ ਦੇ ਕੰਮ ਕਾਰ ਕਰਦੀ ਹੋਈ ਦਾ ਵੀ ਚਿੱਤ ਆਪਣੇ ਬੱਚੇ ਵਿਚ ਰਹੇਗਾ। ਇਕ ਬੱਚੇ ਨੇ ਗੁੱਡੀ ਬਣਾਈ, ਡੋਰ ਬੰਨ੍ਹੀ ਤੇ ਅਸਮਾਨਾਂ ਵਿਚ ਚਾੜ੍ਹ ਦਿਤੀ। ਉਹ ਸਹੀ ਤਾਂ ਹੀ ਚੜ੍ਹਦੀ ਹੈ ਜੇ ਉਸ ਨੂੰ ਸਹੀ ਤੁਣਕੇ ਟਾਈਮ ਨਾਲ ਦਿਤੇ ਜਾਣ। ਬੱਚੇ ਨਾਲ ਨਾਲ ਗੱਲਾਂ ਕਰਦੇ ਹਨ। ਹੱਸਣ ਦੀਆਂ ਵੀ ਗੱਲਾਂ ਕਰਦੇ ਹਨ, ਉਹ ਸਾਰਿਆਂ ਨਾਲ ਗੱਲਾਂ ਕਰਦੇ ਹੋਏ ਵੀ ਆਪਣਾ ਗਹਿਰਾ ਧਿਆਨ ਗੁੱਡੀ ਵਿਚ ਰਖਦਾ ਹੈ। ਉਹ ਲੋੜ ਸਮੇਂ ਤੁਣਕਾ ਦਿੰਦਾ ਹੈ ਜਿਸ ਨਾਲ ਗੁੱਡੀ ਸਹੀ ਚੜ੍ਹਦੀ ਰਹਿੰਦੀ ਹੈ ਅਤੇ ਇਸ ਗੱਲੋਂ ਵੀ ਸਾਵਧਾਨ ਰਹਿੰਦਾ ਹੈ ਕਿ ਕੋਈ ਦੂਸਰਾ ਮੇਰੀ ਗੁੱਡੀ ਦੀ ਡੋਰ ਨਾ ਕੱਟ ਦੇਵੇ।

ਏਸੇ ਤਰ੍ਹਾਂ ਮੈਂ ਹੋਰ ਮਿਸਾਲ ਦਿੰਦਾ ਹਾਂ, ਪਿੰਡ ਦੀਆਂ ਲੜਕੀਆਂ ਪਿੰਡ ਦੇ ਸਰੋਵਰ ਵਿਚੋਂ ਸਵੱਛ ਜਲ ਲੈ ਕੇ ਆ ਰਹੀਆਂ ਹਨ। ਉਨ੍ਹਾਂ ਨੇ ਦੋ ਘੜੇ ਸਿਰ ਤੇ ਇਕ ਕੱਛ ਵਿਚ ਚੁਕਿਆ ਹੋਇਆ ਹੈ। ਗੱਲਾਂ ਕਰਦੀਆਂ, ਹਸਦੀਆਂ ਆਉਂਦੀਆਂ ਹਨ ਪਰ ਉਨ੍ਹਾਂ ਦਾ ਧਿਆਨ ਘੜੇ ਵਿਚ ਰਹਿੰਦਾ ਹੈ। ਚੌਥੀ ਮਿਸਾਲ ਦਿੰਦਾ ਹਾਂ ਕਿ ਇਕ ਸੋਨੇ ਦਾ ਕਾਰੀਗਰ ਹੈ। ਸੋਨੇ ਦਾ ਗਹਿਣਾ ਘੜ ਰਿਹਾ ਹੈ। ਗਾਹਕ ਆਉਂਦੇ ਹਨ, ਉਨ੍ਹਾਂ ਨਾਲ ਗੱਲ ਕਰਦੇ ਹਨ ਕਿ ਸਾਡੇ ਗਹਿਣੇ ਦਾ ਆਹ ਡਿਜ਼ਾਇਨ ਬਣਾਉਣਾ ਹੈ ਪਰ ਉਹ ਗੱਲਾਂ ਵੀ ਕਰਦਾ ਹੈ ਨਾਲ ਆਪਣੀ ਠਕ ਠਕ ਵੀ ਬੰਦ ਨਹੀਂ ਕਰਦਾ। ਠੀਕ ਚਿਤਰ ਰਿਹਾ ਹੈ ਕਿਉਂਕਿ ਅੰਦਰ ਗਹਿਰੀ ਪੜਤ ਵਿਚੋਂ ਚਿਤਰ ਰਿਹਾ ਹੈ।

ਕੋਈ ਰਾਜਾ ਫੌਜ ਸਮੇਤ ਬੈਂਡ ਵਾਜੇ ਵਜਾਉਂਦਾ ਹੋਇਆ ਬਜ਼ਾਰ ਵਿਚੋਂ ਲੰਘ ਰਿਹਾ ਹੈ। ਦੂਜੇ ਪਾਸੇ ਕੋਈ ਕਲਾਕਾਰ ਗਹਿਣੇ ਘੜ ਰਿਹਾ ਸੀ, ਉਹ ਆਪਣੇ ਕੰਮ ਤੋਂ ਅੱਖ ਨਹੀਂ ਚੁਕ ਰਿਹਾ ਸੀ। ਰਾਜੇ ਦੀ ਫੌਜ ਲੰਘ ਗਈ, ਪਿਛੋਂ ਕਿਸੇ ਨੇ ਪੁਛਿਆ ਕਿ ਤੂੰ ਦੇਖਿਆ ਸੀ ਕਿ ਪਹਿਲਾਂ ਪੈਦਲ ਗਏ, ਫੇਰ ਹਾਥੀਆਂ ਵਾਲੇ ਗਏ, ਫੇਰ ਘੋੜ ਸਵਾਰ ਆਏ। ਉਸ ਨੇ ਕਿਹਾ ਕਿ ਮੈਨੂੰ ਤਾਂ ਆਪਣੇ ਕੰਮ ਵਿਚੋਂ ਐਨੀ ਵੀ ਸੁਰਤ ਨਹੀਂ ਕਿ ਉਹ ਲੰਘੇ ਹਨ, ਮੈਂ ਤਾਂ ਆਪਣਾ ਕੰਮ ਕਰ ਰਿਹਾ ਸੀ।

ਸੋ ਇਸ ਤਰ੍ਹਾਂ ਅਸਾਡੇ ਮਨ ਦੀ ਪੜਤ ਵਿਚ ਕੋਈ ਗਹਿਰੀ ਚੀਜ਼ ਸਮਾਅ ਜਾਂਦੀ ਹੈ ਤਾਂ ਅਸੀਂ ਉਪਰੋਂ ਉਪਰੋਂ ਭਾਵੇਂ ਹਸਦੇ ਹਾਂ ਪਰ ਕੋਈ ਗਮਗੀਨ ਅਸਰ ਹੋਇਆ ਹੈ ਤਾਂ ਹਉਂਕਾ ਆਪਣੇ ਆਪ ਹੀ ਅੰਦਰੋਂ ਨਿਕਲ ਜਾਵੇਗਾ।

ਇਕ ਹੋਰ ਮਿਸਾਲ ਦਿਤੀ ਕਿ ਇਕ ਤਾਜੀ ਸੂਈ ਹੋਈ ਗਊ ਚਰਵਾਹਿਆਂ ਨਾਲ ਜੰਗਲ ਵਿਚ ਚੁਗਣ ਗਈ। ਪਰ ਥੋੜ੍ਹੀ ਥੋੜ੍ਹੀ ਦੇਰ ਬਾਅਦ ਪਿੰਡ ਵਲ ਮੂੰਹ ਕਰਕੇ ਰੰਭਣਾ ਸ਼ੁਰੂ ਕਰ ਦਿੰਦੀ ਹੈ ਕਿਉਂਕਿ ਉਸ ਦਾ ਧਿਆਨ ਪਿਛੇ ਬਛੜੇ ਵਿਚ ਹੈ।

ਇਸੇ ਤਰ੍ਹਾਂ ਤ੍ਰਿਲੋਚਨ ਜੀ, ਹੱਥਾਂ ਨਾਲ ਕੋਈ ਕਿਰਤ ਕਰਦਾ ਹੈ, ਖੇਤੀ ਬਾੜੀ ਕਰਦਾ ਹੈ, ਕੋਈ ਕੰਮ ਕਰਦਾ ਹੈ ਉਹ ਆਪਣੇ ਚਿਤ ਦੀ ਅਵਸਥਾ ਦੇ ਮੁਤਾਬਿਕ ਉਸੇ ਪੜਤ ਵਿਚ ਰਹੇਗਾ ਜਿਸ ਪੜਤ ਵਿਚ ਉਸ ਨੇ ਗਹਿਰਾ ਥਾਂ ਬਣਾਇਆ ਹੈ।

ਸੋ ਗੁਰੂ ਨਾਨਕ ਪਾਤਸ਼ਾਹ ਨੇ ਕਿਰਤ ਨੂੰ ਮਹੱਤਤਾ ਦਿੰਦੇ ਹੋਏ ਆਪ ਕਿਰਤ ਕਰਕੇ ਦਿਖਾਈ।

ਅੱਜ ਆਪ ਧਾਨਾਂ ਵਿਚੋਂ ਨਦੀਨ ਕੱਢ ਰਹੇ ਹਨ, ਘਰ ਵਿਚ ਪਸ਼ੂ ਹਨ, ਦੁੱਧ ਚੋਣਾ ਹੈ, ਘਰ ਬਹੁਤ ਸਾਰੀਆਂ ਸੰਗਤਾਂ ਆਉਂਦੀਆਂ ਹਨ, ਉਨ੍ਹਾਂ ਦੀ ਜਲ ਪਾਣੀ ਨਾਲ ਸੇਵਾ ਕਰਨੀ ਹੈ। ਜਦੋਂ ਭਾਈ ਲਹਿਣਾ ਜੀ ਪਹੁੰਚੇ ਤਾਂ ਉਸ ਵੇਲੇ ਉਨ੍ਹਾਂ ਦੇ ਰੇਸ਼ਮ ਦੇ ਕਪੜੇ ਪਹਿਨੇ ਹੋਏ ਸਨ। ਆਪ ਵੀ ਉਸੇ ਤਰ੍ਹਾਂ ਗੁਰੂ ਨਾਨਕ ਪਾਤਸਾਹ ਨਾਲ ਕੰਮ ਕਰਨ ਲੱਗੇ। ਗੁਰੂ ਮਹਾਰਾਜ ਨੇ ਥੋੜ੍ਹੀ ਦੇਰ ਪਿਛੋਂ ਦੇਖਿਆ ਕਿ ਸੂਰਜ ਡੁੱਬਣ ਵਾਲਾ ਹੈ, ਪਸ਼ੂਆਂ ਵਾਸਤੇ ਚਾਰਾ ਛੇਤੀ ਜਾਣਾ ਹੈ। ਆਪ ਨੇ ਭਾਈ ਲਹਿਣਾ ਜੀ ਨੂੰ ਕਿਹਾ ਕਿ ਐਂ ਕਰ ਤੰਗੜ ਲੈ ਕੇ ਉਸ ਵਿਚ ਨਦੀਨ ਪਾ ਲੈ। ਲਹਿਣਾ ਜੀ ਨੇ ਦੋ ਪੰਡਾਂ ਬੰਨ੍ਹ ਲਈਆਂ। ਚਿੱਕੜ ਨਾਲ ਭਰੀਆਂ ਹੋਈਆਂ ਨੇ, ਇਕ ਪੰਡ ਸਿਰ ਤੇ ਚੁਕ ਲਈ। ਗੁਰੂ ਨਾਨਕ ਪਾਤਸ਼ਾਹ ਵੀ ਨਾਲ ਹੀ ਆ ਰਹੇ ਹਨ। ਉਨ੍ਹਾਂ ਪਾਸ ਹੋਰ ਸਮਾਨ ਖੁਰਪੀਆਂ ਆਦਿ ਫੜੀਆਂ ਹੋਈਆਂ ਹਨ। ਜਿਹੜਾ ਨਦੀਨ ਲਹਿਣਾ ਜੀ ਨੇ ਚੁਕਿਆ ਹੋਇਆ ਹੈ ਉਹ ਪਾਣੀ ਵਿਚੋਂ ਕੱਢਿਆ ਹੋਇਆ ਸੀ ਉਸ ਦੀਆਂ ਜੜ੍ਹਾਂ ਨਾਲ ਚਿੱਕੜ ਤੇ ਪਾਣੀ ਸੀ। ਉਸ ਦਾ ਪਾਣੀ ਚੋ ਚੋ ਕੇ ਭਾਈ ਲਹਿਣਾ ਜੀ ਦੇ ਰੇਸ਼ਮੀ ਵਸਤਰਾਂ ਉਪਰ ਕਾਫੀ ਗਹਿਰੇ ਦਾਗ ਪਾ ਗਿਆ। ਉਹ ਘਰੋਂ ਮਾਤਾ ਜੀ ਪਾਸੋਂ ਥੋੜ੍ਹੀ ਦੇਰ ਪਹਿਲਾਂ ਹੀ ਹੋ ਕੇ ਆਏ ਸਨ, ਉਨ੍ਹਾਂ ਨੇ ਦੇਖਿਆ ਸੀ ਕਿ ਕਿੰਨੇ ਸੋਹਣੇ ਕੱਪੜੇ ਪਾਏ ਹਨ। ਜਦੋਂ ਦੇਖਿਆ ਕਿ ਕਪੜਿਆਂ ਉਪਰ ਦਾਗ ਪਏ ਹੋਏ ਹਨ ਤਾਂ ਉਸ ਵੇਲੇ ਆਪ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਕਿਹਾ ਕਿ ਇਹ ਪ੍ਰੇਮੀ ਦੂਰੋਂ ਦੂਰੋਂ ਸੇਵਾ ਕਰਨ ਆਉਂਦੇ ਹਨ, ਇਹ ਪ੍ਰੇਮੀ ਨਵਾਂ ਹੀ ਆਇਆ ਸੀ, ਐਨਾ ਤਾਂ ਦੇਖ ਲਿਆ ਕਰੋ ਤੇ ਇਹ ਪੰਡ ਕਿਸੇ ਦਾਸ ਤੋਂ ਚੁਕਵਾ ਲੈਂਦੇ, ਇਸ ਦੇ ਤਾਂ ਸਾਰੇ ਕਪੜੇ ਲਿਬੜ ਗਏ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਮੁਸਕਰਾਏ ਅਤੇ ਸਹਿਜ ਨਾਲ ਹੀ ਆਖਿਆ ਕਿ ਮੈਂ ਲਿਬੜੀ ਹੋਈ ਪੰਡ ਨਹੀਂ ਚੁਕਾਈ, ਇਹ ਤਾਂ ਦੀਨ ਦੁਨੀਆਂ ਦਾ ਛਤਰ ਇਸ ਦੇ ਸਿਰ ਤੇ ਰੱਖਿਆ ਹੈ। ਜਦੋਂ ਇਹ ਝੂਲੇਗਾ ਤਾਂ ਇਸ ਦੀਆਂ ਖੁਸ਼ਬੂਆਂ ਦੂਰ ਦੂਰ ਤਕ ਫੈਲਣਗੀਆਂ ਅਤੇ ਅਨੇਕਾਂ ਪ੍ਰੇਮੀਆਂ ਦਾ ਉਧਾਰ ਹੋਵੇਗਾ। ਤੂੰ ਗਹਿਰੀ ਨਿਗ੍ਹਾ ਕਰਕੇ ਤਾਂ ਦੇਖ ਇਹ ਤਾਂ ਸੇਵਾ ਦਾ ਪੁੰਜ ਹੈ, ਸੇਵਾ ਕਰਕੇ ਹੀ ਵੱਡਾ ਮਾਣ ਪ੍ਰਾਪਤ ਹੁੰਦਾ ਹੈ –

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥ ਪੰਨਾ – 26***

ਸਾਧਸੰਗਤ ਜੀ! ਗੁਰੂ ਘਰ ਵਿਚ ਸੇਵਾ ਤੇ ਸਿਮਰਨ ਇਸ ਤਰ੍ਹਾਂ ਜ਼ਰੂਰੀ ਹਨ ਜਿਵੇਂ ਹਵਾ ਵਿਚ ਉਡਦੇ ਹਵਾਈ ਜਹਾਜ਼ ਦੇ ਦੋ ਫੰਘ ਹੁੰਦੇ ਹਨ ਅਤੇ ਹਜ਼ਾਰਾਂ ਮੀਲਾਂ ਦਾ ਸਫਰ ਕੁਝ ਮਿੰਟਾਂ ਵਿਚ ਹੀ ਤਹਿ ਹੋ ਜਾਂਦਾ ਹੈ। ਗੁਰੂ ਸੇਵਾ, ਵਾਹਿਗੁਰੂ ਸੇਵਾ, ਸੰਤ ਸੇਵਾ, ਸਾਧਸੰਗਤ ਦੀ ਸੇਵਾ, ਦੇਸ਼ ਦੀ ਸੇਵਾ, ਸਮਾਜ ਦੀ ਸੇਵਾ, ਪਰਿਵਾਰ ਦੀ ਸੇਵਾ, ਭਾਈਚਾਰੇ ਦੀ ਸੇਵਾ ਜਦੋਂ ਅਸੀਂ ਹੋਰ ਸੇਵਾ ਦੇ ਬਾਰੇ ਵਿਚਾਰ ਕਰਦੇ ਹਾਂ ਤਾਂ ਆਪਣੇ ਪਸ਼ੂਆਂ ਦੀ ਸੇਵਾ, ਫਸਲ ਦੀ ਸੇਵਾ ਆਪਣੇ ਕਿੱਤੇ ਦੀ ਸੇਵਾ ਇਸ ਵਿਚ ਸ਼ਾਮਲ ਹੋ ਜਾਂਦੀ ਹੈ। ਸੇਵਾ ਕਿਤੇ ਵੀ ਕਰਕੇ ਦੇਖ ਲਓ, ਮੇਵਾ ਮਿਲਦਾ ਹੈ। ਕੋਈ ਵੀ ਸੇਵਾ ਕਰ ਲਓ ਉਹ ਫਲ ਜ਼ਰੂਰੀ ਦਿੰਦੀ ਹੈ ਜਿਵੇਂ ਕਿ ਇਕ ਅਧਿਆਪਕ ਹੈ, ਕੁਝ ਬੱਚਿਆਂ ਨੂੰ ਪੜ੍ਹਾਉਣ ਦੀ ਮਨੋ ਤਨੋ ਸੇਵਾ ਕਰਦੇ ਹਨ। ਇਸ ਦਾ ਬਹੁਤ ਪੁੰਨ ਹੈ, ਬੱਚੇ ਕਾਬਲ ਹੋ ਜਾਂਦੇ ਹਨ, ਸੁਸਾਇਟੀ ਨਰੋਈ ਹੋ ਜਾਂਦੀ ਹੈ ਅਤੇ ਬੇਅੰਤ ਪਰੇਸ਼ਾਨੀਆਂ ਖਤਮ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਡਾਕਟਰ ਦੀ ਸੇਵਾ ਮਰੀਜ਼ਾਂ ਨੂੰ ਅਰੋਗ ਕਰ ਦਿੰਦੀ ਹੈ। ਜਦੋਂ ਕੋਈ ਸਰੀਰਕ ਤੌਰ ਤੇ ਸਵੱਸਥ ਹੋ ਜਾਂਦਾ ਹੈ ਤਾਂ ਕੁਦਰਤੀ ਉਸ ਦੇ ਮਨ ਵਿਚ ਆ ਜਾਂਦਾ ਹੈ ਕਿ ਡਾਕਟਰ ਨੇ ਮੈਨੂੰ ਜ਼ਿੰਦਗੀ ਦੇ ਦਿਤੀ। ਇਸੇ ਤਰ੍ਹਾਂ ਕੋਈ ਰਾਜਾ ਹੈ, ਕਰਮਚਾਰੀ ਹੈ, ਅਹਿਲਕਾਰ ਦੀ ਸੇਵਾ ਹੋਇਆ ਕਰਦੀ ਹੈ ਕਿ ਉਹ ਆਪਣੇ ਕਾਨੂੰਨ ਦੇ ਮੁਤਾਬਿਕ ਪੂਰੀ ਤਰ੍ਹਾਂ ਪਹਿਰਾ ਦੇ ਕੇ ਸਮਾਜ ਨੂੰ ਅਮਨ ਸ਼ਾਂਤੀ ਵਿਚ ਲੰਘਣ ਦੇ ਮੌਕੇ ਦੇਵੇ, ਕੋਈ ਨੇਤਾ ਹੈ ਉਹ ਚੋਣਾਂ ਵੇਲੇ ਸਮਾਜ ਨੂੰ ਕਹਿੰਦਾ ਹੈ ਕਿ ਮੈਂ ਤੁਹਾਡਾ ਸੇਵਾਦਾਰ ਹਾਂ ਤਾਂ ਉਹ ਵੀ ਜੇ ਚੰਗੀ ਤਰ੍ਹਾਂ ਸੇਵਾ ਕਰੇ ਤਾਂ ਉਹ ਆਪਣੇ ਇਲਾਕੇ ਦਾ ਹੁਲੀਆ ਬਦਲੀ ਕਰ ਦਿੰਦਾ ਹੈ। ਰਾਜੇ ਦਾ ਧਰਮ ਗੁਰੂ ਮਹਾਰਾਜ ਨੇ ਕਿਹਾ ਹੈ ਕਿ ਨਿਆਂ ਕਰਨਾ ਹੈ –

***ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥***
***ਪੰਨਾ – 1240***

ਮਹਾਰਾਜ ਜੀ ਨੇ ਤਾਂ ਫੁਰਮਾਨ ਕੀਤਾ ਹੈ ਕਿ 'ਬਿਨ ਸੇਵਾ ਫਲ ਕਿਸੇ ਨਹੀ' ਦੁਨੀਆਂ ਦੀ ਸੇਵਾ, ਦੁਨੀਆਂ ਦੇ ਪਦਾਰਥ ਦਿੰਦੀ ਹੈ। ਗੁਰੂ ਦੀ ਸੇਵਾ ਗਿਆਨ ਪ੍ਰਦਾਨ ਕਰਦੀ ਹੈ। ਪ੍ਰਮੇਸ਼ਰ ਦੀ ਸੇਵਾ ਸਾਰੀ ਦੁਨੀਆਂ ਦਾ ਭਲਾ ਸੱਚੇ ਦਿਲੋਂ ਚਿਤਵਨੀ, ਕਰਨੀ ਹੈ –

***ਨਾਨਕ ਨਾਮ ਚੜ੍ਹਦੀ ਕਲਾ***
***ਤੇਰੇ ਭਾਣੇ ਸਰਬੱਤ ਦਾ ਭਲਾ।***

ਇਕ ਆਦਮੀ ਕੋਲ ਕਈ ਦੁਧਾਰੂ ਪਸ਼ੂ ਹਨ ਪਰ ਉਹ ਉਨ੍ਹਾਂ ਦੀ ਪੂਰੀ ਤਰ੍ਹਾਂ ਸੇਵਾ ਨਹੀਂ ਕਰਦਾ, ਉਨ੍ਹਾਂ ਨੂੰ ਪੂਰੀ ਤਰ੍ਹਾਂ ਸਤੁੰਲਨ ਵਿਚ ਖੁਰਾਕ ਨਹੀਂ ਦਿੰਦਾ, ਉਨ੍ਹਾਂ ਲਈ ਧੁੱਪ ਛਾਂ ਦਾ ਖਿਆਲ ਨਹੀਂ ਕਰਦਾ, ਉਸ ਦੇ ਪਸ਼ੂਆਂ ਦਾ ਦੁੱਧ ਸੁੱਕ ਜਾਵੇਗਾ। ਉਸ ਨੂੰ ਇਹ ਹੋਵੇਗਾ ਕਿ ਕਿਸੇ ਨੇ ਨਜ਼ਰ

ਲਾ ਦਿਤੀ ਪਰ ਉਸ ਨੂੰ ਇਹ ਨਹੀਂ ਪਤਾ ਕਿ ਮੈਂ ਆਪਣੇ ਪਸ਼ੂਆਂ ਦੀ ਸੇਵਾ ਨਹੀਂ ਕੀਤੀ, ਜੋ ਸੇਵਾ ਕਰਦੇ ਹਨ ਉਨ੍ਹਾਂ ਦੇ ਸਾਰੇ ਕੰਮ ਦੁੱਧ ਵਗੈਰਾ ਦੇ ਸਭ ਠੀਕ ਚਲਦੇ ਹਨ।

ਕਿਸੇ ਦਫਤਰ ਵਿਚ ਕੋਈ ਪ੍ਰੇਮੀ ਕਰਮਚਾਰੀ ਹੋਵੇ। ਜੇ ਉਹ ਆਪਣੇ ਫਰਜ਼ ਨੂੰ ਪੂਰੀ ਤਰ੍ਹਾਂ ਨਿਭਾਉਂਦਾ ਹੈ ਅਤੇ ਸਮੇਂ ਸਿਰ ਸਰਕਾਰੀ ਕਾਗਜ਼ਾਂ ਦਾ ਨਿਪਟਾਰਾ ਕਰਦਾ ਹੈ ਉਸ ਦਾ ਇਹ ਕਰਮ ਪ੍ਰਸੰਸਾਯੋਗ ਹੈ ਅਤੇ ਬੇਧਿਆਨੀ ਪੂਜਾ ਪਾਠ ਤੋਂ ਕਿਤੇ ਵਧੀਆ ਹੈ। ਇਨ੍ਹਾਂ ਸਾਰੀਆਂ ਸੇਵਾਵਾਂ ਤੋਂ ਪਰਮ ਸ੍ਰੇਸ਼ਟ ਸੇਵਾ ਗੁਰੂ ਦੀ ਹੈ। ਪਹਿਲੇ ਸਮਿਆਂ ਅੰਦਰ ਲੋਕ ਤਪਸਿਆ ਕਰਿਆ ਕਰਦੇ ਸਨ, ਜਿਸਨੂੰ ਜ਼ੋਹਦ ਕਹਿੰਦੇ ਹਨ। ਕੋਈ ਠੰਢੇ ਪਾਣੀ ਵਿਚ ਖੜ੍ਹ ਕੇ ਤਪ ਕਰਦਾ ਹੈ, ਕੋਈ ਪੰਜ ਧੂਣੀਆਂ ਲਾ ਕੇ ਉਸ ਅੱਗ ਦੇ ਘੇਰੇ ਵਿਚ ਬੈਠਦਾ ਸੀ ਅਤੇ ਆਪਣੇ ਤਨ ਦਾ ਲਹੂ ਸੁਕਾਉਂਦਾ ਸੀ, ਕੋਈ ਪੁੱਠਾ ਲਟਕਦਾ ਸੀ ਅਤੇ ਕੋਈ ਹੋਰ ਅਨੇਕ ਕਿਸਮ ਦੇ ਸਰੀਰ ਨੂੰ ਦੁੱਖ ਦੇਣ ਵਾਲੇ ਕੰਮ ਕਰਦਾ ਸੀ, ਰੰਗ ਕਾਲਾ ਹੋ ਜਾਣਾ ਅਤੇ ਸਰੀਰ ਦਾ ਸੁੱਕ ਜਾਣਾ ਤਪ ਕਹਾਉਂਦਾ ਸੀ। ਜਿਸ ਤਰ੍ਹਾਂ ਸਰਦੀਆਂ ਦੇ ਦਿਨਾਂ ਵਿਚ ਵੱਡੇ ਘੜੇ ਦੇ ਪੇਂਦੇ ਵਿਚ ਇਕ ਉਂਗਲ ਜਿੰਨੀ ਗਲੀ ਕਰਕੇ ਉਸ ਵਿਚ ਠੰਢਾ ਪਾਣੀ ਪਾਉਂਦੇ ਰਹਿਣਾ ਜੋ ਪਾਣੀ ਮੱਟ ਤੇ ਗਿਰ ਰਿਹਾ ਹੈ ਉਸ ਦੇ ਹੇਠਾਂ ਬੈਠ ਜਾਣਾ ਤੇ ਸਰੀਰ ਤੇ ਉਹ ਪਾਣੀ ਪਾਉਣਾ। ਇਵੇਂ ਜਿਵੇਂ ਸੁਆਹ ਮਲਣੀ, ਕੋਈ ਭੁੱਖਾ ਰਹਿੰਦਾ ਸੀ, ਕੋਈ ਰੋੜਾਂ ਉਪਰ ਸੌਂਦਾ ਸੀ, ਕੋਈ ਥੋੜ੍ਹੇ ਤੋਂ ਥੋੜ੍ਹਾ ਖਾ ਕੇ ਸਰੀਰ ਨੂੰ ਤੁਰਦਾ ਫਿਰਦਾ ਰਖਦਾ ਸੀ ਕਿਉਂਕਿ ਮਨਾਂ ਵਿਚ ਸ਼ੌਂਕ ਸੀ ਕਿ ਤਪ ਕਰਕੇ ਕਿਸੇ ਕਿਨਾਰੇ ਪਹੁੰਚ ਜਾਈਏ ਪਰ ਇਹ ਨਹੀਂ ਸੀ ਪਤਾ ਕਿ ਇਹ ਕਿਸੇ ਮੰਜ਼ਲ ਤੇ ਪਹੁੰਚਾਉਂਦਾ ਹੈ ਜਾਂ ਨਹੀਂ। ਗੁਰੂ ਦੀ ਸੇਵਾ ਸਭ ਤੋਂ ਵੱਡੀ ਹੈ ਗੁਰੂ ਦੀ ਸੇਵਾ ਦੇ ਬਰਾਬਰ ਹੋਰ ਕੋਈ ਸੇਵਾ ਨਹੀਂ ਹੈ। ਗੁਰੂ ਅੰਗਦ ਸਾਹਿਬ ਜੀ ਗੁਰੂ ਨਾਨਕ ਪਾਤਸ਼ਾਹ ਕੋਲ ਆ ਕੇ ਸੇਵਾ ਕਰਨ ਲਗ ਗਏ।

***ਧਾਰਨਾ – ਗੁਰੂ ਸੇਵਾ ਦੇ ਬਰਾਬਰ ਹੋਰ ਤਪ ਨਾ,***
***ਸੇਵਾ ਕਰ ਲੈ ਮਨ ਲਾ ਕੇ – 2, 2.***
***ਮੇਰੇ ਪਿਆਰੇ, ਸੇਵਾ ਕਰ ਲੈ ਮਨ ਲਾ ਕੇ–2,2***
***ਗੁਰੂ ਸੇਵਾ ਦੇ ਬਰਾਬਰ ਹੋਰ ਤਪ ਨਾ,..–2,2.***

***ਪੈਰੀ ਪੈ ਪਾਖਾਕ ਹੋਇ ਛਡ ਮਣੀ ਮਨੂਰੀ।***
***ਪਾਣੀ ਪਖਾ, ਪੀਹਣਾ ਨਿਤ ਕਰੈ ਮਜੂਰੀ।***
***ਤ੍ਰਪੜ ਝਾੜਿ ਵਿਛਾਇਦਾ, ਚੁਲਿ ਝੋਕਿ ਨ ਝੂਰੀ।***
***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।***
***ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ।***
***ਪੀਰ ਮੁਰੀਦਾ ਪਿਰਹੜੀ ਗੁਰਮੁਖਿ ਮਤਿ ਪੂਰੀ॥***
***ਭਾਈ ਗੁਰਦਾਸ ਜੀ ਦੀ ਵਾਰ – 27/19***

***ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥***
***ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥***
***ਪੰਨਾ – 423***

ਗੁਰੂ ਸੇਵਾ ਕਰਨ ਨਾਲ ਵਾਹਿਗੁਰੂ ਜੀ ਹਿਰਦੇ 'ਚ ਵਸ ਜਾਇਆ ਕਰਦੇ ਹਨ ਅਤੇ ਸਾਰੀਆਂ ਬਰਕਤਾਂ ਪ੍ਰਾਪਤ ਹੋ ਜਾਂਦੀਆਂ ਹਨ। ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ, ਗੁਰੂ ਗ੍ਰੰਥ ਸਾਹਿਬ ਦੇ ਅੰਦਰ ਆਏ ਰਹੱਸ ਨੂੰ ਪੂਰੀ ਤਰ੍ਹਾਂ ਖੋਲ੍ਹ ਕੇ ਪ੍ਰਗਟ ਕਰਦੇ ਹਨ। ਇਸ ਕਰਕੇ ਉਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਆਖਿਆ ਕਰਦੇ ਹਨ। ਆਪ ਫੁਰਮਾਨ ਕਰਦੇ ਹਨ ਕਿ ਚਰਨਾਂ ਤੇ ਨਮਸਕਾਰ ਕਰਨੀ ਅਤੇ ਚਰਨਾਂ ਦੀ ਧੂੜੀ ਆਪਣੇ ਆਪ ਨੂੰ ਬਣਾਉਣਾ, ਮਾਣ ਜੋ ਆਪਣੇ ਅੰਦਰ ਹੈ ਕਿ ਮੈਂ ਵੱਡਾ ਸੈਕਟਰੀ ਹਾਂ, ਮੈਂ ਅਮੀਰ ਹਾਂ, ਮੇਰੀ ਵੱਡੀ ਵਾਕਫੀ ਹੈ, ਲੋਕ ਮੈਨੂੰ ਨਮਸਕਾਰਾਂ ਕਰਦੇ ਹਨ, ਮੈਂ ਵੱਡਾ ਗਿਆਨੀ ਹਾਂ, ਵੱਡਾ ਕਥਾਕਾਰ ਹਾਂ, ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਇਹ ਛੱਡ ਦੇ। ਪਾਣੀ, ਪੱਖਾ, ਪੀਹਣ ਵਗੈਰਾ ਉਨ੍ਹਾਂ ਦਿਨਾਂ ਵਿਚ ਚੱਕੀਆਂ ਨਹੀਂ ਸੀ ਹੁੰਦੀਆਂ, ਪਾਣੀ ਪਿਲਾਉਣਾ, ਪੱਖਾ ਝਲਣਾ, ਪੀਸਣਾ ਇਹ ਬਹੁਤ ਵੱਡੀ ਸੇਵਾ ਗਿਣੀ ਜਾਂਦੀ ਸੀ। ਹੱਥਾਂ ਨਾਲ ਛੋਟੀਆਂ ਚੱਕੀਆਂ ਪੀਹਣੀਆਂ ਪੈਂਦੀਆਂ ਸਨ। ਸਤਿਸੰਗ ਵਾਸਤੇ ਤੱਪੜ ਝਾੜ ਕੇ ਵਿਛਾਏ ਜਾਂਦੇ ਸੀ। ਬਾਲਣ ਵਾਸਤੇ ਲੱਕੜਾਂ ਲਿਆ ਕੇ ਝੋਂਕਣਾ। ਇਹ ਕਰਨ ਵਾਸਤੇ ਆਪਣੇ ਆਪ ਨੂੰ ਕੁਝ ਜਾਨਣਾ ਨਾ, ਆਪਣੇ ਆਪ ਨੂੰ ਮੁਰਦੇ ਵਾਂਗ ਜਾਨਣਾ। ਸੇਵਾ ਕੁਝ ਬਣ ਕੇ ਕੀਤੀ ਫਲ ਨਹੀਂ ਦਿੰਦੀ –

***ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥***
***ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥***
***ਕਹਨ ਕਹਾਵਨ ਇਹੁ ਕੀਰਤਿ ਕਰਲਾ॥***
***ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ॥***
***ਪੰਨਾ – 51***

ਦੇਖਿਆ ਇਹ ਜਾਂਦਾ ਹੈ ਕਿ ਕੋਈ ਆਦਮੀ ਸੇਵਾ ਕਰਦਾ ਹੈ, ਉਹ ਸੇਵਾ ਦੇ ਸਹੀ ਤਰੀਕੇ ਨੂੰ ਨਾ ਸਮਝਣ ਕਰਕੇ ਕਈ ਵਾਰੀ ਸੇਵਾ ਦਾ ਫਲ ਪ੍ਰਾਪਤ ਨਹੀਂ ਕਰਦਾ। ਸੇਵਾ ਕਰਕੇ ਜੇ ਗੁੱਸਾ ਕਰਦਾ ਹੈ ਤਾਂ ਦੂਜਿਆਂ ਨੂੰ ਬੁਰਾ ਭਲਾ ਆਖਦਾ ਹੈ ਕਿ ਤੁਸੀਂ ਸੇਵਾ ਨਹੀਂ ਕਰਦੇ, ਮੈਂ ਐਨੀ ਸੇਵਾ ਕਰਦਾ ਹਾਂ, ਉਹ ਸੇਵਾ ਫਲ ਨਹੀਂ ਦਿੰਦੀ। ਜੇ ਸੇਵਾ 'ਚ ਲਗਣਾ ਹੈ ਗੁਰੂ ਮਹਾਰਾਜ ਦੇ ਮਾਰਗ ਪੈਣਾ ਹੈ ਅਤੇ ਕੋਈ ਫਲ ਪ੍ਰਾਪਤ ਕਰਨਾ ਹੈ ਤਾਂ ਉਸ ਬਾਰੇ ਭਾਈ ਗੁਰਦਾਸ ਜੀ ਨੇ ਬਹੁਤ ਖੋਲ੍ਹ ਕੇ ਦੱਸਿਆ ਹੈ –

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***
***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***
***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***
***ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।***
***ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।***
***ਚੰਦ ਮੁਮਾਰਖ ਈਦ ਪੁਗ ਖਲੋਵਣਾ॥***
***ਭਾਈ ਗੁਰਦਾਸ ਜੀ, ਵਾਰ 3/18***

ਸੇਵਾ ਕਰਨ ਵਾਲੇ ਦੇ ਮਨ ਵਿਚ ਅਥਾਹ ਸਿਦਕ ਚਾਹੀਦਾ ਹੈ, ਸਿਦਕ ਅਤੇ ਸਬਰ ਦਾ ਵੱਡਾ ਗੁਣ ਹੋਣਾ ਚਾਹੀਦਾ ਹੈ। ਐਵੇਂ ਨਾਟਕ ਚੇਟਕ ਕਰਕੇ ਵਾਹੁ ਵਾਹੁ ਨਾ ਕਰਾਵੇ ਸਗੋਂ ਉਨ੍ਹਾਂ ਸ਼ਕਤੀਆਂ ਨੂੰ ਗੁਪਤ ਰੱਖ ਕੇ ਅੱਗੇ ਵਧ ਕੇ ਸੇਵਾ ਕਰੇ।

ਸਿਦਕ ਬਾਰੇ ਜੇ ਵਿਚਾਰ ਕਰੀਏ ਤਾਂ ਗੁਰ ਇਤਿਹਾਸ ਨੂੰ ਵਾਚਦਿਆਂ ਗੁਰੂ ਦਸ਼ਮੇਸ਼ ਪਿਤਾ ਜੀ ਜਦੋਂ ਅਨੰਦਪੁਰ ਸਾਹਿਬ ਛੱਡ ਕੇ ਆਏ। ਮੁਗਲਾਂ ਨੇ ਕਸਮਾਂ ਖਾਧੀਆਂ, ਕੁਰਾਨ ਸ਼ਰੀਫ ਦੀ ਜਾਮਨੀ ਦੇ ਕੇ ਵੀ ਗੁਰੂ ਮਹਾਰਾਜ ਦੁਆਲੇ ਘੇਰਾ ਪਾ ਲਿਆ ਤੇ ਹਮਲਾ ਕਰ ਦਿਤਾ। ਬਹੁਤ ਸਿੰਘ ਸ਼ਹੀਦ ਹੋ ਗਏ। ਜਥੇਬੰਦੀ ਟੁੱਟ ਗਈ, ਜਿਧਰ ਨੂੰ ਕਿਸੇ ਦਾ ਮੂੰਹ ਹੋਇਆ ਉਧਰ ਨੂੰ ਤੁਰ ਪਏ। ਸਰਸਾ ਬਹੁਤ ਜ਼ਿਆਦਾ ਚੜ੍ਹਿਆ ਹੋਇਆ ਸੀ, ਬਹੁਤ ਸਾਰੇ ਸਿੰਘ ਵਿਚ ਰੁੜ੍ਹ ਗਏ। ਗੁਰੂ ਮਹਾਰਾਜ ਦਾ ਪਰਿਵਾਰ ਇਥੇ ਵਿਛੜ ਗਿਆ। ਮਾਤਾਵਾਂ ਹੌਲੀ ਹੌਲੀ ਗੁਪਤ ਰੂਪ ਵਿਚ ਚੱਲੀਆਂ, ਦਿੱਲੀ ਪਹੁੰਚੀਆਂ। ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਰੋਪੜ ਵਿਚੀਂ ਹੁੰਦੇ ਹੋਏ ਖੇੜੀ ਪਿੰਡ ਵਿਚ ਪਹੁੰਚ ਗਏ, ਜਿਥੇ ਗੰਗੂ ਬੇਈਮਾਨ ਨੇ ਚੁਗਲੀ ਕਰਕੇ ਉਨ੍ਹਾਂ ਨੂੰ ਮਰਿੰਡੇ ਵਾਲੇ ਥਾਣੇਦਾਰ ਪਾਸ ਕੈਦ ਕਰਾ ਦਿਤਾ ਜਿਨ੍ਹਾਂ ਨੂੰ ਉਨ੍ਹਾਂ ਨੇ ਨਵਾਬ ਵਜੀਰਖਾਨ ਸੂਬਾ ਸਰਹੰਦ ਦੇ ਹਵਾਲੇ ਕਰ ਦਿਤਾ।

ਗੁਰੂ ਮਹਾਰਾਜ ਨਾਲ ਉਸ ਸਮੇਂ 40 ਸਿੰਘ ਸਨ। ਇਕ ਸਿੰਘ ਜਿਸ ਦਾ ਨਾਮ ਬਚਿਤਰ ਸਿੰਘ ਸੀ ਉਹ ਬੁਰੀ ਤਰ੍ਹਾਂ ਘਾਇਲ ਹੋ ਗਿਆ ਸੀ। ਉਸ ਨੂੰ ਚੁਕ ਕੇ ਨਿਹੰਗ ਖਾਨ ਕੋਟਲੇ ਵਾਲੇ ਦੇ ਕਿਲੇ ਵਿਚ ਲਿਆਂਦਾ ਅਤੇ ਕਿਹਾ ਕਿ ਜੇ ਇਹ ਰਾਜ਼ੀ ਹੋ ਗਿਆ ਤਾਂ ਸਾਨੂੰ ਮਿਲ ਲਏਗਾ ਅਤੇ ਜੇ ਵਾਹਿਗੁਰੂ ਦੇ ਹੁਕਮ ਵਿਚ ਸ਼ਹੀਦੀ ਪਾ ਗਿਆ ਤਾਂ ਇਸ ਦਾ ਸਸਕਾਰ ਕਰ ਦੇਣਾ।

ਗੁਰੂ ਮਹਾਰਾਜ 40 ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਵਿਚ ਮੋਰਚਾ ਲਾ ਲੈਂਦੇ ਹਨ ਅਤੇ ਬੜਾ ਹੀ ਭਿਆਨਕ ਦੁਨੀਆਂ ਦੇ ਇਤਿਹਾਸ ਦੇ ਉਤੇ ਇਹ ਪਹਿਲਾ ਜੰਗ ਸੀ, ਚਾਲੀਆਂ ਸਿੰਘਾਂ ਦਾ ਦਸ ਲੱਖ ਫੌਜ ਨਾਲ। ਜਿਨ੍ਹਾਂ ਸਿੰਘਾਂ ਨੇ 24 ਘੰਟਿਆਂ ਤੋਂ ਕੁਝ ਵੀ ਖਾਧਾ ਨਹੀਂ ਸੀ, ਉਹ ਚਮਕੌਰ ਦੀ ਗੜ੍ਹੀ ਦੇ ਅੰਦਰ ਸਨ। ਦੂਜੇ ਪਾਸੇ ਮੁਲਖਈਆ ਫੌਜ ਗੜ੍ਹੀ ਨੂੰ ਘੇਰ ਕੇ ਗੁਰੂ ਮਹਾਰਾਜ ਨੂੰ ਸ਼ਹੀਦ ਕਰਨ ਦੇ ਮਨਸੂਬੇ ਬਣਾ ਰਹੀ ਸੀ। ਇਨ੍ਹਾਂ ਕੋਲ ਤੋਪਾਂ ਵੀ ਸਨ ਪਰ ਅਜੇ ਜੰਗ ਦੇ ਮੈਦਾਨ ਵਿਚ ਪਹੁੰਚੀਆਂ ਨਹੀਂ ਸਨ। ਗੁਰੂ ਮਹਾਰਾਜ ਨੂੰ 10 ਲੱਖ ਇਨ੍ਹਾਂ ਦੀ ਗਿਣਤੀ ਦਸਦੇ ਹਨ ਇਨ੍ਹਾਂ ਨੇ ਗੜ੍ਹੀ ਨੂੰ ਘੇਰਿਆ ਹੋਇਆ ਸੀ। ਇਸ ਜੰਗ ਵਿਚ ਪਸ਼ਾਵਰ ਤੋਂ ਲੈ ਕੇ ਦਿੱਲੀ ਤਕ ਆਮ ਲਾਮਬੰਦ ਕੀਤੀ ਹੋਈ ਸੀ, ਥਾਂ-ਥਾਂ ਨਾਕੇ, ਥਾਂ ਥਾਂ ਚੈਕਿੰਗ, ਕੋਈ ਬੰਦਾ ਵੀ ਗੁਰੂ ਸਾਹਿਬ ਨੂੰ ਨਹੀਂ ਮਿਲ ਸਕਦਾ ਸੀ। ਇਸ ਲਾਮ ਬੰਦੀ ਦੀ ਗਿਣਤੀ ਪਹਾੜੀ ਰਾਜਿਆਂ ਦੀ ਫੌਜ ਸਮੇਤ 10 ਲਖ ਦਸੀ ਜਾਂਦੀ ਹੈ। ਕੋਈ ਵੀ ਰਸਦ ਕਿਸੇ ਵੀ ਸਿੰਘ ਜਾਂ ਗੁਰੂ ਮਹਾਰਾਜ ਤਕ ਬਾਹਰੋਂ ਨਹੀਂ ਸੀ ਪਹੁੰਚ ਸਕਦੀ। ਡੇਢ ਲੱਖ ਦੀ ਫੌਜ ਦੱਸਿਆ ਜਾਂਦਾ ਹੈ ਕਿ ਦਿੱਲੀ ਤੋਂ ਆਈ ਜਿਸ ਪਾਸ ਤੋਪਾਂ ਵੀ ਸਨ। ਜਦੋਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਗੜ੍ਹੀ ਤਾਂ ਕੱਚੀ ਹੀ ਹੈ ਅੰਦਰ 40-50 ਸਿੰਘ ਹਨ ਤਾਂ ਉਨ੍ਹਾਂ ਨੇ ਤੋਪਾਂ ਦਾ ਇੰਤਜ਼ਾਰ ਨਾ ਕੀਤਾ ਕਿ ਹੱਥੋ ਹੱਥੀਂ ਹੀ ਫੜ ਲੈਣ ਦੀ ਵਿਉਂਤ ਬਣਾ ਕੇ ਹੱਲਾ ਕਰ ਦਿਤਾ। ਪਰ ਦੂਜੇ ਪਾਸੇ ਅਜਿਹੇ ਸਿਰਲੱਥ ਯੋਧੇ ਸਨ ਜਿਨ੍ਹਾਂ ਦੇ ਡਰ ਨੇੜੇ ਤੇੜੇ ਵੀ ਨਹੀਂ ਸੀ। ਜੋ ਆਪਣੇ ਸਰੀਰ ਦਾ ਪੁਰਜਾ ਪੁਰਜਾ ਕਟਾ ਕੇ ਜੰਗ ਤੋਂ ਪਿਛੇ ਹਟਣ ਲਈ ਤਿਆਰ ਨਹੀਂ ਸਨ। ਪੂਰਾ ਦਿਨ ਯੁੱਧ ਹੁੰਦਾ ਰਿਹਾ ਪਰ ਉਹ ਗੁਰੂ ਮਹਾਰਾਜ ਜੀ ਨੂੰ ਫੜਨ ਵਿਚ ਕਾਮਯਾਬ ਨਾ ਹੋਏ। ਗੁਰੂ ਦਸ਼ਮੇਸ਼ ਪਿਤਾ ਜੀ ਯੁੱਧ ਵਿਚ ਸ਼ਹੀਦੀ ਦੇਣ ਵਾਸਤੇ ਵੱਡੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਭੇਜਦੇ ਹਨ ਅਤੇ ਆਪ ਫੁਰਮਾਨ ਕਰਦੇ ਹਨ ਕਿ ਬੇਟਾ ਇਹ ਧਰਮ ਯੁੱਧ ਹੈ ਇਸ ਵਿਚ ਵੱਧ ਤੋਂ ਵੱਧ ਤਾਣ ਲਾ ਕੇ ਦੁਸ਼ਟਾਂ ਦਾ ਖਾਤਮਾ ਕਰਨਾ ਹੈ। ਤਿੰਨ ਘੰਟੇ ਦਾ ਯੁੱਧ ਸਾਹਿਬਜ਼ਾਦਾ ਅਜੀਤ ਸਿੰਘ ਦਾ ਹੋਇਆ, ਉਸ ਤੋਂ ਬਾਅਦ ਛੋਟੇ ਸਾਹਿਬਜ਼ਾਦੇ ਜਿਨ੍ਹਾਂ ਦੀ ਆਯੂ 14 ਸਾਲ ਦੀ ਸੀ, ਸਾਹਿਬ ਜੁਝਾਰ ਸਿੰਘ ਜੀ, ਉਨ੍ਹਾਂ ਨੂੰ ਯੁੱਧ ਵਿਚ ਭੇਜਿਆ ਗਿਆ। ਹੈਰਾਨ ਹੋ ਜਾਈਦਾ ਹੈ ਕਿ ਇਕ ਪਾਸੇ ਤਾਂ ਵੱਡੇ ਵੱਡੇ ਕੱਦਾਂ ਵਾਲੇ ਮਜ਼ਬੂਤ ਸਰਕਾਰ ਦੇ ਯੋਧੇ ਸਨ ਅਤੇ ਦੂਜੇ ਪਾਸੇ ਪੰਜ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ, ਆਪ ਜੀ ਨੇ ਪੂਰੇ ਤਿੰਨ ਘੰਟੇ ਮੁਕਾਬਲਾ ਕਰਕੇ ਸ਼ਹੀਦੀ ਪ੍ਰਾਪਤ ਕੀਤੀ। ਜਿਨ੍ਹਾਂ ਸਿੰਘਾਂ ਨੇ ਸਾਹਿਬਜ਼ਾਦਿਆਂ ਨੂੰ ਯੁੱਧ ਸਮੇਂ ਆਪਣੇ ਘੇਰੇ ਵਿਚ ਲਿਆ ਹੋਇਆ ਸੀ ਉਹ ਵੱਡੇ ਵੱਡੇ ਦੁਸ਼ਮਣਾਂ ਨੂੰ ਲਤਾੜ ਰਹੇ ਸਨ ਅਤੇ ਤਿੰਨ ਘੰਟੇ ਯੁੱਧ ਕਰਨ ਪਿਛੋਂ ਆਪ ਜੀ ਨੇ ਵੀ ਆਪਣੇ ਸਰੀਰ ਦਾ ਬਲੀਦਾਨ ਦੇ ਦਿਤਾ। ਜਦੋਂ ਸਾਹਿਬਜ਼ਾਦੇ ਸ਼ਹੀਦ ਹੋਏ ਉਸ ਵੇਲੇ ਗੁਰੂ ਮਹਾਰਾਜ ਜੀ ਨੇ ਅਕਾਲ ਪੁਰਖ ਅੱਗੇ ਸਨਿਮਰ ਬੇਨਤੀ ਕੀਤੀ ਕਿ ਪਾਤਸ਼ਾਹ ਇਹ ਬੱਚੇ ਆਪ ਜੀ ਦੀ ਅਮਾਨਤ ਸਨ ਆਪ ਦੇ ਚਰਨਾਂ ਵਿਚ ਸਮਰਪਿਤ ਹੋ ਗਈ ਹੈ, ਮੈਂ ਵੱਡੇ ਭਾਗਾਂ ਵਾਲਾ ਹਾਂ।

ਇਸ ਯੁੱਧ ਵਿਚ ਅਨੋਖੀ ਗੱਲ ਇਹ ਸੀ ਕਿ ਇਕ ਨਾਲ ਇਕ ਨਹੀਂ ਸੀ ਲੜਦਾ। ਇਕ ਉਤੇ ਅਨੇਕਾਂ ਹੀ ਹਮਲੇ ਕਰ ਦਿੰਦੇ ਸਨ। ਮਹਾਂਭਾਰਤ ਦੇ ਯੁੱਧ ਵਿਚ ਜਦੋਂ ਅਭਮਨਿਯੂ ਨੇ ਯੁੱਧ ਕੀਤਾ ਉਸ ਵੇਲੇ ਇਕ ਨਾਲ ਇਕ ਯੁੱਧ ਕਰਨ ਦੀ ਮਰਿਆਦਾ ਸੀ, ਉਸ ਵੇਲੇ ਦੁਰਯੋਧਨ ਨੇ ਵਾਰ ਰੋਕ ਕੇ ਸਾਰਿਆਂ ਨੂੰ ਇਕੱਠੇ ਹੋ ਕੇ ਵਾਰ ਕਰਨ ਲਈ ਕਿਹਾ ਅਤੇ ਉਸ ਦੀ ਹੱਤਿਆ ਕਰ ਦਿਤੀ। ਸਭ ਪਾਂਡਵਾਂ ਨੇ ਇਸ ਦਾ ਰੋਸ ਮਨਾਇਆ, ਅਫਸੋਸ ਕੀਤਾ ਤੇ ਪ੍ਰਣ ਕੀਤਾ ਕਿ ਇਸ ਯੁੱਧ ਵਿਚ ਇਨ੍ਹਾਂ ਯੋਧਿਆਂ ਨੂੰ ਜ਼ਰੂਰ ਖਤਮ ਕੀਤਾ ਜਾਵੇਗਾ। ਸੋ ਅਰਜਨ ਜੀ ਨੇ ਬਦਲਾ ਲਿਆ। ਕ੍ਰਿਸ਼ਨ ਮਹਾਰਾਜ ਜੀ ਨੇ ਬਹੁਤ ਦਿਲਾਸਾ ਦਿਤਾ ਤਾਂ ਵੀ ਉਨ੍ਹਾਂ ਦਾ ਬੈਰਾਗ ਬੰਦ ਨਾ ਹੋਇਆ।

ਪਰ ਇਸ ਯੁੱਧ ਵਿਚ ਕੋਈ ਅਸੂਲ ਕੰਮ ਨਹੀਂ ਸੀ ਕਰ ਰਿਹਾ। ਜਦੋਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਯੁੱਧ ਕਰ ਰਹੇ ਸਨ ਤਾਂ ਸਾਰੇ ਸਾਮ੍ਹਣੇ ਤੋਂ ਇਕੱਠੇ ਵਾਰ ਕਰ ਰਹੇ ਸਨ। ਟਿੱਡੀ ਦਲ ਦਾ ਵਾਰ ਰੋਕਣਾ ਕਿੰਨਾ ਮੁਸ਼ਕਲ ਸੀ। ਐਨੇ ਵਾਰ ਹੁੰਦੇ

ਹੋਏ ਵੀ ਆਪ ਪੂਰੇ ਤਿੰਨ ਘੰਟੇ ਪੂਰੇ ਉਤਸ਼ਾਹ ਨਾਲ ਯੁੱਧ ਕਰਦੇ ਰਹੇ। ਸਿੰਘਾਂ ਨੇ ਪਿੱਠਾਂ ਜੋੜੀਆਂ ਹੋਈਆਂ ਸਨ, ਵਾਰ ਰੋਕਦੇ ਸਨ, ਵਿਚਾਲੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਤਕ ਤਕ ਤੀਰ ਚਲਾਉਂਦੇ ਸਨ। ਜਦੋਂ ਸਾਥੀ ਸਿੰਘ ਸ਼ਹੀਦ ਹੋ ਗਏ ਤਾਂ ਉਸ ਤੋਂ ਕਾਫੀ ਦੇਰ ਬਾਅਦ ਸਾਹਿਬ ਅਜੀਤ ਸਿੰਘ ਜੀ ਸ਼ਹੀਦ ਹੋਏ। ਗੁਰੂ ਮਹਾਰਾਜ ਨੇ ਅੱਖਾਂ ਤੋਂ ਹੰਝੂ ਨਹੀਂ ਸੁੱਟੇ, ਆਪ ਨੇ ਅਕਾਲ ਪੁਰਖ ਜੀ ਨੂੰ ਨਮਸ਼ਕਾਰ ਕੀਤੀ ਅਤੇ ਸ਼ੁਕਰ ਕੀਤਾ ਕਿ ਸਾਹਿਬਜ਼ਾਦਾ ਅਜੀਤ ਸਿੰਘ ਨੇ ਸੂਰਬੀਰਤਾ ਵਿਖਾ ਕੇ ਕਸ਼ਤ੍ਰੀ ਧਰਮ ਦੀ ਪੂਰੀ ਤਰ੍ਹਾਂ ਪਾਲਣਾ ਕੀਤੀ ਹੈ। ਜਦੋਂ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਯੁੱਧ ਕਰ ਰਹੇ ਸਨ ਤਾਂ ਦੁਸ਼ਮਣ ਹੈਰਾਨ ਹੋ ਰਿਹਾ ਸੀ ਕਿ ਕਿੰਨੀ ਨਿਰਭੈਤਾ ਇਨ੍ਹਾਂ ਨੇ ਬੱਚਿਆਂ ਵਿਚ ਭਰ ਦਿਤੀ ਹੈ। ਕਿਵੇਂ ਐਡੇ ਵੱਡੇ ਦੁਸ਼ਮਣ ਦੇ ਹੜ੍ਹ ਨੂੰ ਜਿਸ ਨੂੰ ਕੋਈ ਵੀ ਠੱਲ੍ਹ ਨਹੀਂ ਸੀ ਸਕਦਾ ਦੂਰ ਤਕ ਘੁੰਮ ਫਿਰ ਕੇ ਠਲ੍ਹ ਪਾ ਰਹੇ ਸਨ। ਕੋਈ ਵੀ ਗੜ੍ਹੀ ਵਲ ਵਧਣ ਦਾ ਹੀਆ ਨਹੀਂ ਸੀ ਕਰਦਾ। ਇਸੇ ਤਰ੍ਹਾਂ ਜਦੋਂ ਆਪ ਮਾਛੀਵਾੜੇ ਤੋਂ ਹੁੰਦੇ ਹੋਏ ਰਾਏ ਕੱਲੇ ਪਾਸ ਪਹੁੰਚਦੇ ਹਨ, ਜਦੋਂ ਮਾਂਹੀ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਸੁਣਾਉਂਦਾ ਹੈ ਤਾਂ ਆਪ ਨੇ ਹੰਝੂ ਨਹੀਂ ਸੁਟੇ, ਆਪ ਨੇ ਬੇਇਨਸਾਫੀ ਨੂੰ ਤੱਕਿਆ ਅਤੇ ਹੋਣ ਵਾਲੇ ਨਾਸ਼ ਨੂੰ ਦੇਖਦਿਆਂ ਕਾਂਹੀ ਦਾ ਬੂਟਾ ਪੁੱਟ ਕੇ ਬਚਨ ਕੀਤਾ ਕਿ ਅੱਜ ਮੁਗਲਰਾਜ ਦੀ ਜੜ੍ਹ ਪੁੱਟੀ ਗਈ ਜਿਸ ਵਿਚ ਕੋਈ ਇਨਸਾਫ ਨਹੀਂ ਰਿਹਾ। ਆਪ ਨੇ ਰੋ ਰਹੇ ਰਾਏ ਕੱਲੇ, ਉਸਦੇ ਸਾਥੀਆਂ ਅਤੇ ਬਹੁਤ ਸਾਰੇ ਪ੍ਰੇਮੀਆਂ ਨੂੰ ਦਿਲਾਸਾ ਦਿੰਦੇ ਕਿਹਾ ਕਿ ਉਹ ਵੀਰ ਬਹਾਦਰ ਸਨ ਉਹ ਆਪਣਾ ਧਰਮ ਪੂਰੀ ਤਰ੍ਹਾਂ ਨਿਭਾ ਗਏ ਹਨ, ਉਨ੍ਹਾਂ ਦਾ ਵਾਸਾ ਅਮਰਾਪੁਰੀ ਵਿਚ ਹੋ ਗਿਆ ਹੈ ਅਤੇ ਉਹ ਸਦਾ ਸਦਾ ਦੀ ਜ਼ਿੰਦਗੀ ਪ੍ਰਾਪਤ ਕਰ ਚੁੱਕੇ ਹਨ।

ਇਸ ਤਰ੍ਹਾਂ ਆਪ ਚਲਦੇ ਚਲਦੇ ਖਦਰਾਣੇ ਦੀ ਢਾਬ ਤੇ ਯੁੱਧ ਕਰਕੇ ਅੱਜ ਸਾਬੋ ਕੀ ਤਲਵੰਡੀ ਆਪ ਦਾ ਕੈਂਪ ਲੱਗਿਆ ਹੋਇਆ ਹੈ। ਉਥੇ ਭਾਈ ਡੱਲ੍ਹਾ ਜੋ ਉਥੇ ਦਾ ਚੌਧਰੀ ਸੀ ਤੇ ਫੌਜ ਵਿਚ 300 ਵੱਡਾ ਜਵਾਨ ਆਪਣੇ ਕੋਲ ਹਰ ਵਕਤ ਰੱਖਿਆ ਕਰਦਾ ਸੀ। ਉਸ ਨੂੰ ਜਦੋਂ ਗੁਰੂ ਮਹਾਰਾਜ ਦੇ ਯੁੱਧਾਂ ਦਾ ਪਤਾ ਲੱਗਿਆ, ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਤਸੀਹੇ ਦੇ ਕੇ ਕੀਤੀ ਹੋਈ ਸ਼ਹੀਦੀ ਬਾਰੇ ਸੁਣਿਆ ਤਾਂ ਉਸ ਨੇ ਬਹੁਤ ਦੁਖ ਪ੍ਰਗਟ ਕੀਤਾ। ਪਰ ਉਸ ਅੰਦਰ ਕੁਝ ਅਭਿਮਾਨ ਸੀ ਕਿ ਜੇ ਗੁਰੂ ਮਹਾਰਾਜ ਮੈਨੂੰ ਯਾਦ ਕਰ ਲੈਂਦੇ ਤਾਂ ਮੇਰੇ ਜਵਾਨਾਂ ਨੇ ਐਨੇ ਖੰਡੇ ਚਲਾਉਣੇ ਸਨ ਕਿ ਸਣੇ ਜ਼ਰਾ-ਬਖਤਰ ਕੱਟ ਕੇ ਘੋੜੇ ਦੀ ਕਾਠੀ ਤੇ ਘੋੜੇ ਦਾ ਪੇਟ ਕੱਟ ਕੇ ਖੰਡੇ ਧਰਤੀ 'ਚ ਖੋਭ ਦਿੰਦੇ। ਉਹ ਗੁਰੂ ਦੀ ਮਹਿਮਾ ਨੂੰ ਨਹੀਂ ਸੀ ਜਾਣਦਾ ਕਿ ਆਪ ਸਰਬ ਕਲਾ ਸਮਰੱਥ ਹਨ। ਉਸ ਨੇ ਮਨੁੱਖੀ ਅਨੁਮਾਨ ਨਾਲ ਗੁਰੂ ਮਹਾਰਾਜ ਨੂੰ ਕਿਹਾ ਕਿ ਮੈਂ ਵੀ ਤਾਂ ਸੀਗਾ, ਮੇਰੀ ਫੌਜ ਦੇ ਕਿਸੇ ਵੀ ਜਵਾਨ ਦੀ ਛਾਤੀ 45 ਇੰਚ ਤੋਂ ਘੱਟ ਨਹੀਂ ਹੈ ਅਤੇ ਕੱਡੇ ਕੱਡੇ ਸ਼ੇਰ ਨੇ ਸਾਢੇ ਛੇ ਛੇ ਫੁੱਟ, ਸੱਤ-ਸੱਤ ਫੁੱਟ ਉਚੇ। ਇਹ ਅਜਿੱਤ ਸੂਰਮੇ ਹਨ ਇਨ੍ਹਾਂ ਨੂੰ ਕੋਈ ਜਿੱਤ ਨਹੀਂ ਸੀ ਸਕਦਾ। ਤੁਸੀਂ ਮੈਨੂੰ ਯਾਦ ਕਰ ਲੈਣਾ ਸੀ ਤਾਂ ਐਨਾ ਨੁਕਸਾਨ ਨਾ ਹੁੰਦਾ। ਆਪ ਦਾ ਸੁਨੇਹਾ ਸੁਣਦੇ ਸਾਰ ਮੈਂ ਇਕ ਦਮ ਪਹੁੰਚ ਜਾਣਾ ਸੀ।

ਗੁਰੂ ਮਹਾਰਾਜ ਨੇ ਕਿਹਾ ਕਿ ਭਾਈ ਡੱਲ੍ਹਾ, ਤੇਰੀ ਸ਼ੁਭ ਇਛਿਆ ਦੇ ਅਸੀਂ ਧੰਨਵਾਦੀ ਹਾਂ ਪਰ ਇਕ ਗੱਲ ਸੁਣ, ਤੇਰੇ ਸੱਤ-ਸੱਤ ਫੁੱਟੇ ਸ਼ੇਰਾਂ ਵਰਗੇ ਜਵਾਨਾਂ ਨੇ ਅਸਾਡੇ ਧਰਮ ਹਿਤ ਹੁੰਦੇ ਯੁੱਧਾਂ ਵਿਚ ਲੜ ਨਹੀਂ ਸੀ ਸਕਣਾ ਕਿਉਂਕਿ ਇਨ੍ਹਾਂ ਵਿਚ ਅਭਿਮਾਨ ਹੈ ਕਿ ਅਸੀਂ ਬਹੁਤ ਸੂਰਮੇ ਹਾਂ, ਇਨ੍ਹਾਂ ਨੂੰ ਆਦਰਸ਼ ਦਾ ਪਤਾ ਨਹੀਂ, ਇਹ ਲੁੱਟ ਮਾਰ ਵਾਸਤੇ ਤਾਂ ਲੜ ਸਕਦੇ ਹਨ ਪਰ ਦੇਸ਼ ਤੇ ਧਰਮ ਦੀ ਰਾਖੀ ਲਈ ਆਪਣਾ ਬਲੀਦਾਨ ਨਹੀਂ ਦੇ ਸਕਦੇ। ਇਹ ਮਾਇਆ ਦੇ ਬੰਦੇ ਹਨ, ਹਉਮੈ ਵਿਚ ਹੋਣ ਕਰਕੇ ਦੂਸਰੇ ਲਈ ਕੁਰਬਾਨੀ ਨਹੀਂ ਦੇ ਸਕਦੇ। ਡੱਲ੍ਹੇ ਦੇ ਗੱਲ ਸਮਝ ਵਿਚ ਨਾ ਆਈ ਕਿ ਦੂਸਰੇ ਦੇ ਵਾਸਤੇ ਆਪਣਾ ਬਲੀਦਾਨ ਦੇ ਦੇਈਦਾ ਹੈ। ਉਹ ਤਾਂ ਐਨਾ ਹੀ ਜਾਣਦਾ ਸੀ ਕਿ ਜੇ ਕਿਸੇ ਨੇ ਹਮਲਾ ਕੀਤਾ ਹੈ ਤਾਂ ਉਸ ਦਾ ਮੁਕਾਬਲਾ ਕੀਤਾ ਜਾਵੇ। ਭਾਈ ਡੱਲ੍ਹੇ ਨੂੰ ਸਿਦਕ ਦਾ ਨਹੀਂ ਸੀ ਪਤਾ ਜਿਵੇਂ ਕਿ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ -

***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।***
***ਭਾਈ ਗੁਰਦਾਸ ਜੀ, ਵਾਰ 27/19***

ਭਾਈ ਡੱਲ੍ਹੇ ਨੇ ਦੋ ਤਿੰਨ ਵਾਰ ਗੁਰੂ ਸਾਹਿਬ ਨੂੰ ਆਪਣੇ ਬਹਾਦਰਾਂ ਬਾਰੇ ਕਿਹਾ। ਗੁਰੂ ਮਹਾਰਾਜ ਨੇ ਕਿਹਾ ਕਿ ਕੋਈ ਨਾ, ਜਦੋਂ ਲੋੜ ਪਈ ਤਾਂ ਤੇਰੀ ਬੇਨਤੀ ਉਤੇ ਗੌਰ ਕਰ ਲਵਾਂਗੇ।

ਗੁਰੂ ਮਹਾਰਾਜ ਜੀ ਇਕ ਦਿਨ ਸਿੰਘਾਸ਼ਨ ਤੇ ਬੈਠੇ ਸਨ। ਇਕ ਕਾਰੀਗਰ ਆਇਆ ਜਿਸ ਨੇ ਰਾਈਫਲ ਬਣਾਈ ਸੀ ਉਸ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਭੇਟਾ ਕਰ ਦਿਤੀ ਅਤੇ ਨਾਲ ਹੀ ਕਿਹਾ ਕਿ ਮੈਂ ਇਸ ਦਾ ਨਿਸ਼ਾਨਾ ਬੜਾ ਸੋਧ ਕੇ ਦੇਖਿਆ ਹੈ ਇਹ ਨਿਸ਼ਾਨਾ ਕਦੇ ਆਪਣੇ target ਤੋਂ ਨਹੀਂ ਖੁੰਝਦਾ। ਗੁਰੂ ਮਹਾਰਾਜ ਜੀ ਬੜੇ ਪ੍ਰਸੰਨ ਹੋਏ ਉਨ੍ਹਾਂ ਨੇ ਭਾਈ ਡੱਲੇ ਨੂੰ ਰਾਈਫਲ ਦਿਖਾ ਕੇ ਕਿਹਾ ਕਿ ਰਾਈਫਲ ਦੇਖਣ ਨੂੰ ਤਾਂ ਬਹੁਤ ਸੋਹਣੀ ਲਗਦੀ ਹੈ ਪਰ ਇਸ ਦੀ ਅਸਲੀ ਮਹੱਤਤਾ ਦਾ ਪਤਾ ਤਾਂ ਹੀ ਲਗੇਗਾ ਜੇ ਨਿਸ਼ਾਨਾ ਕੀਤਾ ਜਾਵੇ। ਇਸ ਪ੍ਰੇਮੀ ਨੇ ਕਿਹਾ ਹੈ ਕਿ ਇਸ ਰਾਈਫਲ ਦਾ ਨਿਸ਼ਾਨਾ ਕਦੇ ਵੀ ਨਹੀਂ ਗਲਤ ਹੁੰਦਾ। ਡੱਲਿਆ, ਅਸੀਂ ਦੇਖਣਾ ਚਾਹੁੰਦੇ ਹਾਂ ਕਿ ਇਸ ਵਿਚ ਕਿੰਨੀ ਤਾਕਤ ਹੈ ਅਤੇ ਕਿੰਨੇ ਬੰਦਿਆਂ ਦੇ ਸਰੀਰਾਂ ਵਿਚੋਂ ਲੰਘ ਸਕਦੀ ਹੈ। ਐਨਾ ਸੁਣ ਕੇ ਡੱਲੇ ਦੇ ਬੈਠੇ ਜਵਾਨਾਂ ਨੇ ਨੀਵੀਆਂ ਪਾ ਲਈਆਂ। ਗੁਰੂ ਮਹਾਰਾਜ ਨੇ ਕਿਹਾ ਕਿ ਭਾਈ ਡੱਲਾ, ਆਪਣੇ ਦੋ ਜਵਾਨ ਸਾਮ੍ਹਣੇ ਖੜ੍ਹੇ ਕਰ, ਅਸੀਂ ਨਿਸ਼ਾਨਾ ਦੇਖਣਾ ਹੈ। ਜਿਹੜੇ ਜਵਾਨ ਸੀ ਇਕ ਇਕ ਕਰਕੇ ਖਿਸਕਣੇ ਸ਼ੁਰੂ ਹੋ ਗਏ। ਡੱਲਾ ਵੀ ਬੜਾ ਪਰੇਸ਼ਾਨ ਹੋ ਗਿਆ। ਗੁਰੂ ਮਹਾਰਾਜ ਨੇ ਫੇਰ ਕਿਹਾ। ਡੱਲਾ ਫੇਰ ਫੌਜੀ ਜਵਾਨਾਂ ਪਾਸ ਗਿਆ ਅਤੇ ਕਿਹਾ ਕਿ ਤੁਸੀਂ ਮੇਰੀ ਬੇਇਜ਼ਤੀ ਕਰਾ ਦਿਤੀ, ਤੁਸੀਂ ਤਾਂ ਖਿਸਕ ਆਏ, ਸਾਮ੍ਹਣੇ ਵੀ ਨਾ ਬੈਠੇ। ਉਨ੍ਹਾਂ ਨੇ ਕਿਹਾ ਕਿ

ਚੌਧਰੀ ਅਸੀਂ ਬੰਦਿਆਂ ਨਾਲ ਲੜ ਸਕਦੇ ਹਾਂ, ਲੜਾ ਕੇ ਦੇਖ ਲੈ ਪਰ ਇਹ ਤਾਂ ਗੱਲ ਗਲਤ ਹੈ, ਨਿਸ਼ਾਨਾ ਪਰਖਣ ਲਈ ਦੋ ਬੰਦੇ ਗੋਲੀ ਨਾਲ ਮਾਰ ਦਿਤੇ ਜਾਣ, ਨਿਸ਼ਾਨਾ ਤਾਂ ਹੋਰ ਤਰੀਕੇ ਨਾਲ ਵੀ ਪਰਖਿਆ ਜਾ ਸਕਦਾ ਹੈ।

ਡੱਲੇ ਨੇ ਕਿਹਾ ਕਿ ਤੁਸੀਂ ਤਾਂ ਮੇਰਾ ਭਾਰੀ ਨਿਰਾਦਰ ਕਰ ਦਿਤਾ। ਮੈਂ ਹੁਣ ਮਹਾਰਾਜ ਜੀ ਨੂੰ ਕਹਿ ਕੇ ਆਇਆ ਹਾਂ ਕਿ ਮੈਂ ਲੈ ਕੇ ਆਉਂਦਾ ਹਾਂ, ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਮੈਂ ਤਾਂ ਤੁਹਾਡੀ ਬਹੁਤ ਇਜ਼ਤ ਕਰ ਰਿਹਾ ਹਾਂ ਕਿ ਮੇਰੇ ਜਵਾਨਾਂ ਵਰਗਾ ਕੋਈ ਵੀ ਸੂਰਮਾ ਨਹੀਂ ਹੈ ਪਰ ਤੁਸੀਂ ਤਾਂ ਇਕ ਇਕ ਕਰਕੇ ਖਿਸਕ ਕੇ ਬਾਹਰ ਆ ਗਏ। ਜੇ ਤੁਸੀਂ ਆਹੀ ਕਰਦੇ ਹੋਂ, ਇਹ ਗੱਲ ਅੱਛੀ ਨਹੀਂ। ਕੀ ਜਵਾਨ, ਕੀ ਬਿਰਧ, ਕੀ ਰਾਜ਼ੀ ਸਭ ਨੇ ਮਰਨਾ ਹੈ ਤੁਸੀਂ ਹੁਣ ਵੀ ਡਰਦੇ ਹੋਂ। ਕਹਿਣ ਲੱਗੇ ਸਾਡੇ ਹੱਥ ਜੇ ਦੇਖਣੇ ਹਨ ਤਾਂ ਜੰਗ ਵਿਚ ਦੇਖ। ਉਸ ਦੇ ਇਕ ਵੀ ਜਵਾਨ ਨੇ ਗੱਲ ਨਾ ਮੰਨੀ ਕਿ ਅਸੀਂ ਰਾਈਫਲ ਅੱਗੇ ਖੜ੍ਹੇ ਹੋਈਏ। ਡੱਲਾ ਨਿਰਾਸ਼ ਹੋ ਕੇ ਗੁਰੂ ਮਹਾਰਾਜ ਜੀ ਪਾਸ ਆਇਆ। ਕਹਿਣ ਲੱਗੇ ਡੱਲਿਆ, ਕੋਈ ਜਵਾਨ ਲਿਆਂਦਾ ਨਾ? ਮਹਾਰਾਜ ਜੀ ਨੇ ਕਿਹਾ ਕਿ ਤੂੰ ਬਹੁਤ ਮਜ਼ਬੂਤ ਹੈਂ, ਤੇਰੇ ਵਿਚੋਂ ਕੱਢ ਕੇ ਦੇਖ ਲੈਂਦੇ ਹਾਂ। ਇਹ ਸੁਣ ਕੇ ਡੱਲੇ ਦਾ ਚਿਹਰਾ ਪੀਲਾ ਹੋ ਗਿਆ, ਕਹਿਣ ਲੱਗਿਆ ਕਿ ਮੇਰੇ ਤਾਂ ਬੱਚੇ ਅਜੇ ਬਹੁਤ ਛੋਟੇ ਹਨ। ਗੁਰੂ ਮਹਾਰਾਜ ਨੇ ਕਿਹਾ ਜਾਹ ਕਿਸੇ ਸਿੰਘ ਨੂੰ ਲੈ ਆ। ਡੱਲੇ ਦੇ ਜਾਨ 'ਚ ਜਾਨ ਆਈ।

ਕਾਹਲੀ ਨਾਲ ਉਠਿਆ। ਇਕ ਦਮ ਜਾ ਕੇ ਦੇਖਿਆ, ਦੋ ਸਿੰਘ ਨੇੜੇ ਹੀ ਹਨ, ਇਕ ਸਿੰਘ ਦਸਤਾਰ ਸਜਾ ਚੁਕਿਆ ਸੀ ਤੇ ਦੂਜਾ ਅਜੇ ਸਜਾ ਰਿਹਾ ਹੈ।

ਭਾਈ ਡੱਲੇ ਨੇ ਜਾ ਕੇ ਸਾਰੀ ਗੱਲ ਦੱਸੀ ਕਿ ਗੁਰੂ ਮਹਾਰਾਜ ਨੇ ਨਿਸ਼ਾਨਾ ਪਰਖਣਾ ਹੈ, ਤੁਹਾਡੇ ਦੋਹਾਂ ਵਿਚੋਂ ਇਕ ਸਿੰਘ ਆ ਜਾਓ। ਐਨੀ ਗੱਲ ਸੁਣਦੇ ਸਾਰ ਦੋਵੇਂ ਉਠ ਕੇ ਆ ਗਏ। ਜਿਹੜਾ ਦਸਤਾਰ ਸਜਾ ਰਿਹਾ ਸੀ ਉਹ ਥੋੜ੍ਹਾ ਪਿਛੇ ਰਹਿ ਗਿਆ, ਦੂਜਾ ਨੱਠ ਕੇ ਆ ਕੇ ਮਹਾਰਾਜ ਦੇ ਸਾਮ੍ਹਣੇ ਖੜ੍ਹ ਗਿਆ। ਐਨੇ ਨੂੰ ਉਹ ਵੀ ਪਹੁੰਚ ਗਿਆ, ਉਹ ਉਸ ਤੋਂ ਅੱਗੇ ਖੜ੍ਹ ਗਿਆ, ਉਹ ਉਸ ਤੋਂ ਅੱਗੇ ਖੜ੍ਹ ਗਿਆ। ਇਸ ਤਰ੍ਹਾਂ ਕਰਦੇ ਕਰਦੇ ਦੋਵੇਂ ਗੁਰੂ ਮਹਾਰਾਜ ਤਕ ਪਹੁੰਚ ਗਏ।

ਗੁਰੂ ਮਹਾਰਾਜ ਨੇ ਕਿਹਾ ਕਿ ਪਿਆਰਿਓ! ਮੈਂ ਤਾਂ ਇਕ ਨੂੰ ਬੁਲਾਇਆ ਸੀ ਤੁਸੀਂ ਦੋ ਕਿਉਂ ਆ ਗਏ? ਡੱਲਾ ਦੇਖ ਦੇਖ ਹੈਰਾਨ ਹੋ ਰਿਹਾ ਹੈ।

ਇਕ ਨੇ ਕਿਹਾ ਕਿ ਮਹਾਰਾਜ ! ਮੈਂ ਤੁਹਾਡੇ ਨੇੜੇ ਬੈਠਾ ਸੀ, ਆਵਾਜ਼ ਪਹਿਲਾਂ ਮੈਂ ਸੁਣੀ ਹੈ, ਮੈਂ ਦਸਤਾਰ ਸਜਾਉਂਦਾ ਸੀ, ਇਸ ਨੇ ਦੂਰ ਖੜ੍ਹੇ ਨੇ ਸੁਣ ਲਿਆ ਅਤੇ ਇਹ ਮੇਰੇ ਨਾਲੋਂ ਪਹਿਲਾਂ ਨੱਠ ਕੇ ਆ ਗਿਆ, ਹੱਕ ਮੇਰਾ ਹੈ ਇਹਦਾ ਨਹੀਂ ਹੈ। ਦੂਜੇ ਨੇ ਕਿਹਾ ਕਿ ਮਹਾਰਾਜ ਇਹ ਹੱਕ ਅੱਗੇ ਪਿੱਛੇ ਦਾ ਨਹੀਂ ਜਿਹੜਾ ਪਹਿਲਾਂ ਆ ਗਿਆ ਉਸ ਦਾ ਹੱਕ ਹੈ। ਗੁਰੂ ਮਹਾਰਾਜ ਨੇ ਕਿਹਾ ਦੋਨੋਂ ਖੜ੍ਹੇ ਹੋਵੋ। ਗੁਰੂ ਮਹਾਰਾਜ ਨੇ ਨਿਸ਼ਾਨਾ ਸੇਧ ਲਿਆ। ਡੱਲਾ ਮਨ ਵਿਚ ਡਰਿਆ ਹੋਇਆ ਹੈ ਕਿ ਇਕ ਸੈਕਿੰਡ ਵਿਚ ਗੁਰੂ ਨੇ ਦੋਨਾਂ ਨੂੰ ਮਾਰ ਦੇਣਾ ਹੈ ਪਰ ਜਦੋਂ ਗੋਲੀ ਚੱਲੀ, ਗੋਲੀ ਦਸਤਾਰ ਨੂੰ ਛੋਹ ਕੇ ਅੱਗੇ ਲੰਘ ਗਈ। ਮਹਾਰਾਜ ਨੇ ਕਿਹਾ ਵਾਹ ਬਈ ਵਾਹ ਮਿਸਤਰੀ! ਤੇਰੀ ਰਾਈਫਲ ਬਿਲਕੁਲ ਸਹੀ ਹੈ।

ਡੱਲਾ ਹੈਰਾਨ ਸੀ, ਗੁਰੂ ਮਹਾਰਾਜ ਨੇ ਕਿਹਾ ਕਿ ਤੇਰੇ ਸੱਤ-ਸੱਤ ਫੁੱਟ ਕੱਦ ਵਾਲੇ ਜਵਾਨ ਕਿਥੇ ਚਲੇ ਗਏ, ਪਿਆਰਿਆ ਤੈਨੂੰ ਕਿਹਾ ਸੀ ਨਾ ਕਿ ਇਨ੍ਹਾਂ ਨੇ ਨਹੀਂ ਲੜਨਾ। ਇਹ ਭਲੇ ਦੀ ਲੜਾਈ ਨਹੀਂ ਲੜ ਸਕਦੇ, ਇਹ ਹਉਮੈ ਵਾਲੀ ਲੜਾਈ ਲੜ ਸਕਦੇ ਹਨ। ਸਿਦਕੀ ਉਹ ਹੁੰਦੇ ਹਨ ਜਿਨ੍ਹਾਂ ਨੇ ਤਨ, ਮਨ, ਧਨ ਗੁਰੂ ਨੂੰ ਅਰਪਣ ਕਰ ਦਿਤਾ।

ਇਨ੍ਹਾਂ ਸਿੰਘਾਂ ਨੇ ਆਪਣੇ ਕੋਲ ਕੁਝ ਨਹੀਂ ਰੱਖਿਆ ਹੋਇਆ। ਬ੍ਰਹਮਗਿਆਨ ਦੀ ਦਾਤ ਇਨ੍ਹਾਂ ਨੂੰ ਮਿਲੀ ਹੋਈ ਹੈ, ਦੇਹ ਅਧਿਆਸ ਇਨ੍ਹਾਂ ਦਾ ਟੁਟਿਆ ਹੋਇਆ ਹੈ।

ਸੇਵਾਦਾਰ ਵਿਚ ਸਿਦਕ ਹੋਣਾ ਬਹੁਤ ਜ਼ਰੂਰੀ ਹੈ, ਸਬਰ ਹੋਣਾ ਚਾਹੀਦਾ ਹੈ, ਪਰ ਸਾਨੂੰ ਸਬਰ ਬਾਰੇ ਕੁਝ ਵੀ ਪਤਾ ਨਹੀਂ ਕਿ 'ਸਾਬਰ' ਅੱਖਰ ਗੁਰੂ ਸਾਹਿਬ ਨੇ ਕੀ ਲਿਖ ਦਿਤਾ, ਅਸੀਂ ਤਾਂ ਐਂ ਸਮਝਦੇ ਹਾਂ ਕਿ ਕਿਸੇ ਨੂੰ ਭੁੱਖ ਲੱਗੀ ਹੋਈ ਹੈ। ਤੇ ਉਹ ਕਹਿੰਦਾ ਹੈ ਛੇਤੀ ਰੋਟੀ ਦਿਓ, ਮਾਂ ਕਹਿੰਦੀ ਹੈ ਸਬਰ ਕਰ ਮੈਂ ਥੋੜ੍ਹੀ ਦੇਰ ਨੂੰ ਲਿਆਂਦੀ ਹਾਂ। ਪਰ ਗੁਰੂ ਘਰ ਵਿਚ ਸਬਰ ਦਾ ਜੋ ਆਸ਼ਾ ਹੈ ਉਹ ਬਹੁਤ ਹੀ ਉਚਾ ਹੈ।

ਇਰਾਨ ਦਾ ਬਾਦਸ਼ਾਹ ਆਪਣੀ ਸਭਾ ਦੇ ਵਿਚ ਰੂਹਾਨੀ ਬਚਨ ਸੁਣਿਆ ਕਰਦਾ ਸੀ। ਇਕ ਦਿਨ ਸਬਰ ਤੇ ਸ਼ੁਕਰ ਦਾ ਜ਼ਿਕਰ ਆ ਗਿਆ ਕਿਉਂਕਿ ਕੁਰਾਨ ਸ਼ਰੀਫ ਵਿਚ ਸਬਰ ਦੀ ਬਹੁਤ ਮਹੱਤਤਾ ਦੱਸੀ ਗਈ ਹੈ ਅਤੇ ਕਿਹਾ ਗਿਆ ਹੈ ਕਿ ਜਿਸ ਦੇ ਅੰਦਰ ਸਬਰ ਹੈ ਉਹ ਸਾਂਈ ਦੇ ਬਹੁਤ ਨਜ਼ਦੀਕ ਹੁੰਦਾ ਹੈ। ਸਬਰ ਅੰਦਰ ਹੀ ਖੁਦਾ ਹੈ। ਉਸ ਨੇ ਆਪਣੇ ਮੁਲਾਣਿਆਂ ਤੋਂ ਇਸ ਦਾ ਅਰਥ ਸਮਝਣ ਦਾ ਯਤਨ ਕੀਤਾ, ਉਨ੍ਹਾਂ ਨੇ ਆਪਣੀ ਸੋਚ ਅਨੁਸਾਰ ਅਰਥ ਕੀਤੇ ਪਰ ਬਾਦਸ਼ਾਹ ਦੀ ਤਸੱਲੀ ਨਾ ਹੋਈ।

ਉਸ ਸਮੇਂ ਉਥੇ ਕੋਈ ਸੂਫੀ ਪੀਰ ਬੈਠਾ ਸੀ ਉਸ ਨੇ ਕਿਹਾ ਕਿ ਜੇ ਤੂੰ ਪਰੈਕਟੀਕਲੀ ਅਰਥ ਜਾਨਣਾ ਚਾਹੁੰਦਾ ਹੈਂ ਤਾਂ ਉਹ ਇਹ ਹੈ ਕਿ ਔਰੰਗਜ਼ੇਬ ਦੀ ਕੈਦ ਵਿਚ ਇਕ ਮਹਾਨ ਪਹੁੰਚੇ ਹੋਏ ਬ੍ਰਹਮਗਿਆਨ ਦੀ ਅਵਸਥਾ ਦੇ ਸਾਂਈ ਲੋਕ ਕੈਦ ਹਨ ਜਿਨ੍ਹਾਂ ਦਾ ਨਾਮ ਸਰਮੱਦ ਹੈ, ਉਹ ਇਸ ਦਾ ਸਹੀ ਅਰਥ ਦਸ ਸਕਦੇ ਹਨ। ਤੂੰ ਆਪਣੇ ਵਕੀਲ ਨੂੰ ਭੇਜ ਕੇ ਅਰਥ ਪੁਛ ਲੈ ਕਿਉਂਕਿ ਔਰੰਗਜ਼ੇਬ ਨੇ ਉਸਨੂੰ ਛੇਤੀ ਹੀ ਕਤਲ ਕਰ ਦੇਣਾ ਹੈ।

ਸੁਨੇਹਾ ਭੇਜਿਆ ਗਿਆ ਤੇ ਇਜ਼ਾਜਤ ਲੈ ਲਈ। ਸਰਮੱਦ ਨੂੰ ਜੇਲ੍ਹ ਵਿਚ ਮਿਲਣ ਦਾ ਸਮਾਂ ਲੈ ਲਿਆ। ਉਹ ਭੋਰੇ ਦੇ ਅੰਦਰ ਬੰਦ ਸੀ, ਸਾਰੀਆਂ ਸ਼ਕਤੀਆਂ ਦਾ ਮਾਲਕ ਸੀ, ਔਰੰਗਜੇਬ ਓਸ ਤੋਂ ਡਰਦਾ ਸੀ।

'ਆਤਮ ਮਾਰਗ', ਮਈ, 2001

ਜਾ ਕੇ ਬੇਨਤੀ ਕੀਤੀ ਕਿ ਮਹਾਰਾਜ! ਮੇਰੇ ਬਾਦਸ਼ਾਹ ਨੇ ਮੈਨੂੰ ਭੇਜਿਆ ਹੈ ਤੇ ਮੈਂ ਸਬਰ ਤੇ ਸ਼ੁਕਰ ਦਾ ਅਰਥ ਪੁਛਣਾ ਹੈ ਕੀ ਹੁੰਦਾ ਹੈ?

ਕਹਿਣ ਲੱਗੇ, "ਐਓਂ ਕਰੀਂ, ਬੜੀ ਦੇਰ ਹੋ ਗਈ ਸਾਨੂੰ ਇਸ਼ਨਾਨ ਕਰਿਆ ਨੂੰ ਬ੍ਹਿਨੇ ਰਹਿੰਦੇ ਹਾਂ, ਅਸੀਂ ਨੰਗੇ ਹਾਂ। ਦੋ ਗਜ ਕਪੜਾ ਲੈ ਕੇ ਆਈਂ।"

ਸੋ ਦੂਸਰੇ ਦਿਨ ਕੱਪੜਾ ਲੈ ਕੇ ਆਇਆ, ਨਾਲ ਇਕ ਮਸ਼ਕ ਪਾਣੀ ਦੀ ਲੈ ਗਿਆ। ਇਸ਼ਨਾਨ ਕਰਿਆ ਪੀਰ ਨੇ। ਇਸ਼ਨਾਨ ਕਰਕੇ ਦੋ ਗਜ ਕੱਪੜਾ ਆਲੇ-ਦੁਆਲੇ ਵਲ੍ਹੇਟਿਆ ਤੇ ਬੈਠ ਗਏ।

ਕਹਿੰਦਾ, "ਮਹਾਰਾਜ! ਫੇਰ ਦੱਸੋ ਮੈਨੂੰ ਸਬਰ ਤੇ ਸ਼ੁਕਰ ਦੇ ਅਰਥ।"

ਕਹਿੰਦੇ, "ਹੁਣੇ ਤੈਨੂੰ ਪ੍ਰਤੱਖ ਰੂਪ ਵਿਚ (practically) ਸਮਝਾਉਂਦੇ ਹਾਂ।"

ਇੰਨੇ ਨੂੰ ਹੰਟਰ ਮਾਰਨ ਵਾਲਾ ਆ ਗਿਆ। ਸੌ ਹੰਟਰ, ਕੋਰੜਾ ਰੋਜ਼ ਉਨ੍ਹਾਂ ਦੇ ਲਾਇਆ ਜਾਂਦਾ ਸੀ ਉਸ ਨੂੰ ਤਸੀਹੇ ਦੇ ਰਹੇ ਸੀ। ਆਪ ਖੜ੍ਹੇ ਹੋ ਗਏ ਤੇ ਕੋਰੜੇ ਲਗਣੇ ਸ਼ੁਰੂ ਹੋ ਗਏ। ਜਦੋਂ 50 ਲੱਗ ਗਏ, ਉਹ ਦਮ ਲੈਣ ਲੱਗ ਗਿਆ ਇਹ ਬੈਠ ਗਏ। ਕਹਿਣ ਲੱਗੇ, "ਤੈਨੂੰ ਅਰਥ ਸਮਝ 'ਚ ਆਇਆ?"

ਕਹਿੰਦਾ, "ਨਾ ਮਹਾਰਾਜ! ਮੈਨੂੰ ਤਾਂ ਆਇਆ ਨਹੀਂ ਸਮਝ। ਉਸ ਵੇਲੇ ਤੁਸੀਂ ਤਾਂ ਇਸ ਤਰ੍ਹਾਂ (ਨਾਂਹ ਦਾ ਸੰਕੇਤ ਕਰਦੀ) ਉਂਗਲੀ ਹਿਲਾਉਂਦੇ ਸੀ ਜਦੋਂ ਕੋਰੜਾ ਲਗਦਾ ਸੀ।"

ਕਹਿੰਦੇ, "ਇਹੀ ਸਬਰ ਸੀ।"

ਕਹਿੰਦਾ, "ਮਹਾਰਾਜ! ਮੈਂ ਤਾਂ ਸਮਝਿਆ ਨਹੀਂ।"

ਕਹਿੰਦੇ, "ਫੇਰ ਹੁਣ ਸਮਝਾ ਦਿੰਦੇ ਹਾਂ। "ਅੱਖਾਂ ਤੇ ਹੱਥ ਫੇਰ ਦਿਤਾ।

ਕਹਿੰਦੇ, "ਲੈ ਹੁਣ ਗਾਇਬ (ਅਦ੍ਰਿਸ਼) ਨੂੰ ਦੇਖੀ ਤੂੰ।"

ਜਦੋਂ ਫੇਰ ਆ ਕੇ ਕੋਰੜਾ ਮਾਰਨ ਲੱਗਿਆ ਤਾਂ ਸਾਰੀਆਂ ਅਸਮਾਨੀ ਸ਼ਕਤੀਆਂ ਗਾਇਬ (ਅਦ੍ਰਿਸ਼) ਸ਼ਕਤੀਆਂ ਹੱਥ ਬੰਨ੍ਹੀ ਖੜ੍ਹੀਆਂ ਹਨ ਕਿ ਮਹਾਂਪੁਰਸ਼ੋਂ, ਹੁਕਮ ਕਰੋ, ਦਿੱਲੀ ਨੂੰ ਗਰਕ ਕਰ ਦੇਈਏ, ਨਾਲ ਬਾਦਸ਼ਾਹੀ। ਹੁਕਮ ਕਰੋ। ਹੱਥ ਹਿਲਾਈ ਜਾਂਦੇ ਨੇ ਉਂਗਲੀ ਹਿਲਾਉਂਦੇ ਨੇ। ਕਹਿੰਦੇ, ਨਹੀਂ-ਨਹੀਂ-ਨਹੀਂ.....। ਪੂਰੇ 50 ਕੋਰੜੇ ਹੋਰ ਲੱਗ ਗਏ, 100 ਕੋਰੜਾ ਲੱਗ ਗਿਆ ਤੇ ਜਲਾਦ ਚਲਿਆ ਗਿਆ।

ਕਹਿੰਦੇ, "ਅਰਥ ਸਮਝ 'ਚ ਆਇਆ?"

ਕਹਿੰਦਾ, "ਅਜੇ ਵੀ ਨਹੀਂ ਆਇਆ।"

ਕਹਿੰਦੇ, "ਦੇਖ! ਐਨੀਆਂ ਸ਼ਕਤੀਆਂ ਦਾ ਮਾਲਕ ਹਾਂ ਜੇ ਇਕ ਫੁਰਨਾ ਕਰ ਦੇਵਾਂ ਤਾਂ ਕਿਧਰੇ ਔਰੰਗਜ਼ੇਬ, ਕਿਧਰੇ ਇਸ ਦੀਆਂ ਫੌਜਾਂ, ਕਿਧਰੇ ਇਸ ਦਾ ਰਾਜ ਸਭ ਗਰਕ ਕਰ ਦੇਵਾਂ ਇਕ ਫੁਰਨੇ ਨਾਲ ਪਰ ਐਨੀਆਂ ਸ਼ਕਤੀਆਂ ਦਾ ਮਾਲਕ ਹੁੰਦਾ ਹੋਇਆ ਮੈਂ ਸਬਰ ਵਿਚ ਹਾਂ। ਕੋਈ ਸ਼ਕਤੀ ਨਹੀਂ ਦਿਖਾ ਰਿਹਾ।" ਸੋ ਇਸ ਨੂੰ ਸਬਰ ਕਹਿੰਦੇ ਹਨ।

ਕਹਿੰਦਾ, "ਮਹਾਰਾਜ! ਸ਼ੁਕਰ?"

ਕਹਿੰਦੇ, "ਹੁਣੇ ਤੈਨੂੰ ਪਤਾ ਲੱਗ ਜਾਏਗਾ।" ਇੰਨੇ ਨੂੰ ਇਕ ਪਿਆਲਾ ਅੱਧਾ ਨਮਕ ਤੇ ਅੱਧਾ ਪਾਣੀ ਦਾ ਘੋਲ ਕੇ ਦੇ ਦਿਤਾ। ਇਨ੍ਹਾਂ ਨੇ ਪੀ ਲਿਆ ਤੇ ਪੀ ਕੇ ਕਹਿੰਦੇ, "ਅੱਲਾ ਤਾਲਾ! ਤੇਰਾ ਸ਼ੁਕਰ ਹੈ। ਤੂੰ ਮੇਰੇ ਵਾਸਤੇ ਇਥੇ ਵੀ ਪਾਣੀ ਆਪਣਾ ਭੇਜਦਾ ਹੈਂ। ਉਸ ਵੇਲੇ ਕਹਿਣ ਲੱਗਿਆ, "ਮਹਾਰਾਜ! ਮੈਂ ਸਮਝਿਆ ਨਹੀਂ।"

ਕਹਿੰਦੇ, "ਹੁਣ ਸਮਝਾ ਦਿੰਦੇ ਹਾਂ।" ਦ੍ਰਿਸ਼ਟੀ ਖੋਲ੍ਹ ਦਿਤੀ। ਕੀ ਦੇਖ ਰਿਹਾ ਹੈ ਕਿ ਬੇਨਤੀਆਂ ਕਰ ਰਹੇ ਨੇ ਅਸਮਾਨੀ ਫਰਿਸ਼ਤੇ ਕਿ ਪੀਰ ਜੀ! ਆਹ ਵਧੀਆ ਵਧੀਆ ਪਦਾਰਥ ਛਕੋ ਤੁਸੀਂ, ਤੁਹਾਡੇ ਵਾਸਤੇ ਨੇ।

ਉਹ ਕਹਿੰਦੇ, "ਨਾ! ਜੋ ਪ੍ਰਾਲਬਧ ਅਨੁਸਾਰ ਪ੍ਰਮੇਸ਼ਰ ਨੇ ਮੈਨੂੰ ਭੇਜਿਆ ਹੈ, ਉਹੀ ਮੈਂ ਛਕਣਾ ਹੈ।" ਸੋ ਇਸ ਨੂੰ ਸਬਰ ਤੇ ਸ਼ੁਕਰ ਕਹਿੰਦੇ ਨੇ। ਸੋ ਫੁਰਮਾਨ ਕਰਦੇ ਨੇ -

***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।***
***ਭਾਈ ਗੁਰਦਾਸ ਜੀ ਦੀ ਵਾਰ 27/19***

ਐਨਾ ਸਿਦਕ ਹੋਵੇ ਤੇ ਸਬਰ ਹੋਵੇ ਉਹ ਸੇਵਾਦਾਰ ਹੋਇਆ ਕਰਦਾ ਹੈ।

***ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਫੇਰ ਫਲ ਕੀ ਹੁੰਦਾ ਹੈ। ਚੰਦਨ ਬਣ ਜਾਂਦਾ ਹੈ ਸਿੰਬਲ ਰੁਖ।

***ਪੀਰ ਮੁਰੀਦਾ ਪਿਰਹੜੀ ਗੁਰਮਖਿ ਮਤਿ ਪੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਸੋ ਸੇਵਾ ਐਵੇਂ ਨਹੀਂ ਹੋਇਆ ਕਰਦੀ ਇਸ ਦੇ ਵਿਚ ਬੇਅੰਤ ਸ਼ਕਤੀਆਂ ਨੇ। ਐਂ ਪੜ੍ਹ ਲਓ -

***ਧਾਰਨਾ - ਕਰਕੇ ਕੋਈ ਵੇਖ ਲਓ,***
***ਸੇਵਾ ਤੋਂ ਮਿਲਦਾ ਮੇਵਾ -2, 2.***
***ਸੇਵਾ ਤੋਂ ਮਿਲਦਾ ਮੇਵਾ -2, 2.***
***ਕਰਕੇ ਕੋਈ ਵੇਖ ਲਓ ਸੇਵਾ ਤੋਂ ਮਿਲਦਾ ਮੇਵਾ -2***

***ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥ ਪੰਨਾ - 116***

ਇਕ ਚੀਜ਼ ਨਹੀਂ, ਕਹਿੰਦੇ ਜੋ ਕੁਝ ਵੀ ਮੰਗਦਾ ਹੈ।

***ਤੀਰਥ ਕੀਏ ਏਕ ਫਲ ਸੰਤ ਮਿਲੇ ਫਲ ਚਾਰ।***
***ਗੁਰੂ ਮਿਲੇ ਫਲ ਅਨੇਕ ਹੈਂ ਕਹਤ ਕਬੀਰ ਬੀਚਾਰ।***

***ਸਤਿਗੁਰ ਸੇਵੇ ਤਾ ਸਭ ਕਿਛੁ ਪਾਏ॥***
***ਜੇਹੀ ਮਨਸਾ ਕਰਿ ਲਾਗੈ ਤੇਹਾ ਫਲ ਪਾਏ॥***
***ਪੰਨਾ - 116***

ਜਿਹੋ ਜਿਹੀ ਮਨਸ਼ਾ ਕਰਕੇ ਗੁਰੂ ਦੀ ਸੇਵਾ ਕਰਨ ਲੱਗ ਜਾਵੇ ਉਹੋ ਜਿਹਾ ਹੀ ਫਲ ਮਿਲ ਜਾਂਦਾ ਹੈ।

***ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥***
***ਪੰਨਾ - 116***

ਭਾਈ ਆਦਮ ਬਰਾੜ 70 ਸਾਲ ਦੀ ਉਮਰ ਹੋ ਗਈ ਆਪ ਦੇ ਔਲਾਦ ਨਹੀਂ ਹੋਈ, ਬੜੇ ਯਤਨ ਕੀਤੇ ਚੌਧਰੀ ਨੇ। ਆਹ ਜਿਹੜੇ ਕੈਥਲ ਵਾਲੇ ਹੋਏ ਨੇ ਰਾਜੇ, ਇਨ੍ਹਾਂ ਦਾ ਵਡੇਰਾ ਸੀ। ਕਿਸੇ ਮਹਾਂਪੁਰਸ਼ਾਂ ਨੇ ਦੱਸਿਆ ਕਿ ਭਾਈ ਆਦਮ! ਤੇਰੀ ਜੋ ਇੱਛਾ ਹੈ, ਇਥੇ ਨਹੀਂ ਪੂਰੀ ਹੋ ਸਕਦੀ, ਤੂੰ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਜਾਹ। ਉਥੇ ਜਾ ਕੇ ਤੇਰੀ ਇੱਛਾ ਪੂਰੀ ਹੋਏਗੀ।

ਸੋ ਆਪ ਗੁਰੂ ਰਾਮਦਾਸ ਮਹਾਰਾਜ ਜੀ ਦੇ ਦਰਬਾਰ ਵਿਚ ਆ ਜਾਂਦੇ ਨੇ ਅੰਮ੍ਰਿਤਸਰ। ਉਥੇ ਆ ਕੇ ਸੇਵਾ ਕਰਦੇ ਨੇ। ਘਰਵਾਲੀ ਹੈ ਇਕ ਲੜਕੀ ਹੈ। ਇਹ ਦੋਏ ਲੰਗਰ 'ਚ ਸੇਵਾ ਕਰਦੀਆਂ ਨੇ, ਸਾਰਾ ਦਿਨ ਸੇਵਾ ਕਰਦੀਆਂ ਨੇ। ਭਾਂਡੇ ਮਾਂਜਦੀਆਂ ਨੇ, ਝਾੜੂ ਦਿੰਦੀਆਂ ਨੇ ਹੋਰ ਅਨੇਕਾਂ ਪ੍ਰਕਾਰ ਦੀ ਸੇਵਾ ਦਾਲ-ਸਬਜ਼ੀਆਂ, ਪ੍ਰਸ਼ਾਦਿਆਂ ਦੀ ਤੇ ਇਹ ਭਾਈ ਆਦਮ ਜੰਗਲ 'ਚ ਚਲਿਆ ਜਾਂਦਾ ਹੈ, ਉਥੋਂ ਇਕ ਭਰਾ ਲਕੜੀਆਂ ਦਾ ਲੈ ਆਉਂਦਾ ਹੈ। ਗੁਰੂ ਕੇ ਲੰਗਰ ਵਿਚ, ਇਕ ਭਰਾ ਦੁਬਾਰਾ ਆਪਣੇ ਘਰ ਲੈ ਆਉਂਦਾ ਹੈ ਉਸ ਦੇ ਵਿਚੋਂ ਅੱਧਾ ਵੇਚਦਾ ਹੈ ਲੰਗਰ 'ਚ ਪ੍ਰਸ਼ਾਦਾ ਨਹੀਂ ਛਕਦੇ ਘਰ ਆ ਕੇ ਛਕਦੇ ਨੇ ਤੇ ਅੱਧਾ ਰੱਖ ਲੈਂਦਾ ਹੈ। ਕਾਫੀ ਸਮਾਂ ਲੰਘ ਗਿਆ ਤੇ ਇਕ ਦਿਨ ਗੁਰੂ ਰਾਮਦਾਸ ਮਹਾਰਾਜ ਬਾਹਰੋਂ ਆਏ ਨੇ, ਸੰਗਤ ਨਾਲ ਹੈ, ਮੀਂਹ ਪੈਂਦਾ ਹੈ, ਸਰਦੀ ਦਾ ਮਹੀਨਾ ਹੈ।

ਮਹਾਰਾਜ ਨੇ ਸ੍ਰੀ ਮਾਨ ਜੀ ਵੱਡੇ ਲਾਂਗਰੀ ਨੂੰ ਪੁਛਿਆ, "ਭਾਈ ਪ੍ਰੇਮੀਆ! ਸੰਗਤਾਂ ਦੇ ਬਸਤ੍ਰ ਭਿੱਜ ਗਏ ਨੇ ਤੇ ਠੰਡ ਬਹੁਤ ਜ਼ਿਆਦਾ ਹੈ, ਠੰਡੀ ਹਵਾ ਚਲ ਰਹੀ ਹੈ ਤੇ ਮੀਂਹ ਬਰਸ ਰਿਹਾ ਹੈ। ਕੋਈ ਲੱਕੜਾਂ ਵਗੈਰਾ ਹਨ ਜੋ ਇਹ ਸੇਕ ਲੈਣ।"

ਕਹਿੰਦਾ, "ਸੱਚੇ ਪਾਤਸ਼ਾਹ! ਲੰਗਰ ਵਿਚ ਤਾਂ ਲੰਗਰ ਵਾਸਤੇ ਹੀ ਹਨ। ਹੁਕਮ ਜਿਵੇਂ ਕਰੋਗੇ ਉਵੇਂ ਵਰਤਿਆ ਜਾਏਗਾ।"

ਕਹਿਣ ਲੱਗੇ, ਭਾਈ! ਫੇਰ ਪ੍ਰਸ਼ਾਦੇ ਵੀ ਲਾਹਉਣੇ ਨੇ ਸਵੇਰੇ। ਮਹਾਰਾਜ ਅੰਦਰ ਚਲੇ ਗਏ।

ਏਧਰ ਭਾਈ ਆਦਮ ਨੂੰ ਪਤਾ ਲਗਿਆ ਸਾਰੀ ਗੱਲ ਸੁਣ ਲਈ। ਉਸੇ ਵੇਲੇ ਜਿੰਨੀਆਂ ਲੱਕੜਾਂ ਸੀ ਸਾਰੀਆਂ ਚੁਕ-ਚੁਕ ਕੇ ਲਿਆ ਕੇ ਕਮਰਿਆਂ ਅੱਗੇ ਧੂਣੀਆਂ ਲਾ ਦਿਤੀਆਂ, ਧੂਣੀਆਂ ਹੀ ਧੂਣੀਆਂ ਲੱਗੀਆਂ ਪਈਆਂ ਹਨ, ਸੰਗਤਾਂ ਅਰਾਮ ਕਰ ਰਹੀਆਂ ਨੇ, ਵਸਤ੍ਰ ਸੁੱਕ ਗਏ। ਜਦੋਂ ਅੰਮ੍ਰਿਤ ਵੇਲੇ ਗੁਰੂ ਰਾਮਦਾਸ ਜੀ ਮਹਾਰਾਜ ਨੇ ਚਾਨਣਾ ਹੀ ਚਾਨਣਾ ਦੇਖਿਆ ਸਾਰੇ ਪਾਸੇ ਤਾਂ ਆਪ ਨੇ ਪੁਛਿਆ ਕਿ ਭਾਈ! ਇਹ ਚਾਨਣ ਕਿਥੋਂ ਆਇਆ?"

ਕਹਿਣ ਲੱਗੇ, "ਸੱਚੇ ਪਾਤਸ਼ਾਹ! ਇਕ ਇਥੇ ਸਿੱਖ ਹੈ ਮਾਲਵੇ ਤੋਂ ਆਇਆ ਹੋਇਆ ਤੇ ਉਸ ਦਾ ਨਾਮ ਆਦਮ ਹੈ, ਉਸ ਨੂੰ ਆਦਮ ਬਰਾੜ ਕਹਿੰਦੇ ਨੇ, ਉਸ ਦਾ ਗੋਤ ਹੈ ਸਿੱਧੂ ਬਰਾੜ। ਉਸ ਨੇ ਇਹ ਸੇਵਾ ਕੀਤੀ ਹੈ।"

ਕਹਿੰਦੇ, "ਸਾਡੇ ਪੇਸ਼ ਕਰਿਓ।"

ਦੀਵਾਨ ਲੱਗ ਗਿਆ ਜਦੋਂ ਦੀਵਾਨ ਦੀ ਸਮਾਪਤੀ ਹੋਈ। ਮਹਾਰਾਜ ਨੇ ਕਿਹਾ ਕਿ ਭਾਈ! ਓਸ ਸੇਵਾਦਾਰ ਨੂੰ ਪੇਸ਼ ਕਰੋ। ਅਵਾਜ਼ ਹੋਈ ਕਿ ਭਾਈ ਆਦਮ! ਗੁਰੂ ਮਹਾਰਾਜ ਦੇ ਹਾਜ਼ਰ ਹੋਵੋ। ਸੰਗਤ ਵਿਚੋਂ ਉਠਿਆ ਤੇ ਹਾਜ਼ਰ ਹੋਇਆ।

ਮਹਾਰਾਜ ਕਹਿਣ ਲੱਗੇ, "ਭਾਈ ਆਦਮ! ਤੂੰ ਸੇਵਾ ਕਰਕੇ ਸਾਨੂੰ ਅਤਿ ਪ੍ਰਸੰਨ ਕਰ ਲਿਆ ਹੈ, ਮੰਗ ਕੀ ਮੰਗਦਾ ਹੈ।"

70 ਸਾਲ ਦੀ ਉਮਰ ਹੈ, ਝੱਕ ਗਿਆ ਕਿ ਹੁਣ ਜੇ ਮੈਂ ਕਿਹਾ ਕਿ ਮੈਨੂੰ ਪੁੱਤਰ ਚਾਹੀਦਾ ਹੈ, ਮੇਰੀ ਘਰਵਾਲੀ ਦੀ ਉਮਰ ਵੀ 70 ਸਾਲ ਦੀ ਹੈ ਤੇ ਕਿਵੇਂ ਹੋਏਗਾ? ਸੰਗ ਆ ਗਈ ਓਸਦੇ ਮਨ ਦੇ ਅੰਦਰ, ਕੁਦਰਤੀ ਹੈ ਸਾਧ ਸੰਗਤ ਜੀ! ਸੋ ਓਸ ਵੇਲੇ ਮਹਾਰਾਜ ਜੀ ਨੇ ਕਿਹਾ, "ਚੰਗਾ! ਤੂੰ ਸੰਗਦਾ ਹੈਂ, ਸਲਾਹ ਕਰ ਲਓ।"

ਦੂਸਰੇ ਦਿਨ ਫੇਰ ਮਹਾਰਾਜ ਨੇ ਕਿਹਾ ਓਸ ਵੇਲੇ ਲੜਕੀ, ਘਰਵਾਲੀ ਤੇ ਆਪ ਖੜ੍ਹੇ ਨੇ। ਮਹਾਰਾਜ ਕਹਿਣ ਲੱਗੇ, "ਮੰਗ ਕੀ ਮੰਗਦਾ ਹੈਂ, ਤੈਨੂੰ ਗੁਰੂ ਨਾਨਕ ਤੋਂ ਦਿਵਾਈਏ।" ਲੜਕੀ ਕਹਿਣ ਲੱਗੀ, "ਮਹਾਰਾਜ! ਜੋੜੀ ਬਣਾ ਦਿਓ ਸਾਡੀ, ਵੀਰ ਨਹੀਂ ਹੈ ਮੇਰਾ।"

ਮਹਾਰਾਜ ਨੇ ਓਸ ਵੇਲੇ ਨੇਤਰ ਬੰਦ ਕਰੇ ਤੇ ਥੋੜ੍ਹੀ ਦੇਰ ਬਾਅਦ ਖੋਲ੍ਹੇ ਤੇ ਕਹਿਣ ਲੱਗੇ, "ਭਾਈ ਆਦਮ! ਕਈ ਜਨਮ ਤੱਕ ਤੇਰੇ ਪੁੱਤਰ ਨਹੀਂ ਸੀ ਕਿਸਮਤ ਵਿਚ ਲਿਖਿਆ ਹੋਇਆ। ਅਸੀਂ ਪ੍ਰਮੇਸ਼ਰ ਦੀ ਵਿਧਨਾ ਜੋ ਹੈ ਉਸ ਨੂੰ ਤਾਂ ਨਹੀਂ ਮਿਟਾਉਂਦੇ ਪਰ ਇਹ ਹੈ ਕਿ ਸਾਡੇ ਚੌਥਾ ਪੁੱਤਰ ਆਉਂਣਾ ਹੈ ਤੇ ਓਹ ਪੁੱਤਰ ਅਸੀਂ ਤੇਰੇ ਘਰ ਭੇਜਦੇ ਹਾਂ ਤੇ ਉਸ ਦਾ ਨਾਮ ਤੂੰ ਭਾਈ ਭਗਤੂ ਰੱਖੀ। ਉਹ ਜਮਾਂਦਰੂ ਹੀ ਸਿੱਧ ਹੋਏਗਾ, ਵੱਡੇ-ਵੱਡੇ ਓਸ ਨੇ ਕੰਮ ਕਰਨੇ ਨੇ।"

ਸੋ ਪੁੱਤਰ ਦੀ ਦਾਤ ਦੇ ਦਿਤੀ। ਸੋ ਸੇਵਾ ਜਿਸ ਭਾਵ ਨਾਲ ਕੋਈ ਕਰਨ ਲਗਦਾ ਹੈ, ਮਹਾਰਾਜ ਓਸ ਦੀ ਸੇਵਾ ਤੇ ਪ੍ਰਸੰਨ ਹੋ ਕੇ ਜੋ ਉਸ ਦੀ ਇੱਛਾ ਹੁੰਦੀ ਹੈ ਓਹ ਪੂਰੀ ਕਰ ਦਿੰਦੇ ਨੇ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਅੰਗਦ ਸਾਹਿਬ ਮਹਾਰਾਜ ਗੁਰੂ ਨਾਨਕ ਪਾਤਸ਼ਾਹ ਦੇ ਦਰ ਤੇ ਬਹੁਤ ਸੇਵਾ ਕਰ ਰਹੇ ਨੇ। ਓਨ੍ਹਾਂ ਦੀ ਸੇਵਾ ਬਾਰੇ ਜਦੋਂ ਸੁਣਦੇ ਹਾਂ, ਪੜ੍ਹਦੇ ਹਾਂ ਤਾਂ ਹੈਰਾਨ ਹੋ ਜਾਈਦਾ ਹੈ ਕਿ ਅਸੀਂ ਤਾਂ ਧੇਲੇ ਦੇ ਵੀ ਸਿੱਖ ਨਹੀਂ ਹਾਂ। ਉਨ੍ਹਾਂ ਨੇ ਸਿੱਖੀ ਦਾ ਨਮੂਨਾ ਦਿਤਾ ਸਾਧ ਸੰਗਤ ਜੀ ਸਾਨੂੰ।

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ ਇਥੇ ਹੀ ਮੈਂ ਸਮਾਪਤ ਕਰਦਾ ਹਾਂ। ਸੋ ਸਾਰੇ ਪ੍ਰੇਮੀ ਅਨੰਦ ਸਾਹਿਬ ਤੇ ਗੁਰਸਤੋਤਰ ਵਿੱਚ ਬੋਲ ਕੇ ਆਪਣੀ ਰਸਨਾ ਪਵਿੱਤਰ ਕਰੋ।

-ਅਨੰਦ ਸਾਹਿਬ-

-ਗੁਰਸਤੋਤਰ-

-ਅਰਦਾਸ-

**LLLLLL**

'ਆਤਮ ਮਾਰਗ', ਮਈ, 2001

# ਰੰਗਲੇ ਸੱਜਣ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ, ਪੰਨਾ - 28)*

## ਭਾਈ ਪ੍ਰਭਾਕਰ ਸਿੰਘ ਜੀ

ਇਹ ਵੀਰ ਨਵਯੁਵਕ ਅਜੇ ਸਤਾਰ੍ਹਵੇਂ ਸਾਲ ਵਿਚ ਹੀ ਸਨ ਜਦੋਂ ਕਿ ਖੰਡੇ ਦਾ ਅੰਮ੍ਰਿਤ ਛਕ ਕੇ ਜਹਾਜ਼ੇ ਚੜ੍ਹੇ, ਅੰਮ੍ਰਿਤ ਛਕਣਸਾਰ ਹੀ ਉਹ ਅਮੋਲਕ ਅਮਿਉ ਰਸ ਰਸਾਇਣੀ ਪਿਆਲਾ ਪੀਤਾ ਕਿ ਪੀਣ ਸਾਰ ਹੀ ਮਤਵਾਲੇ ਹੋ ਗਏ। ਵੀਰ ਪ੍ਰਭਾਕਰ ਸਿੰਘ ਜੀ ਦੀ ਸਾਰੀ ਉਮਰ (ਜੋ ਇਕ ਦੋ ਸਾਲ ਦੀ ਹੋਰ ਸੀ) ਮਨੋ-ਮਤਵਾਲੀ ਦਸ਼ਾ ਵਿਚ ਹੀ ਮਗਨ-ਅਨੰਦ ਰਹੇ। ਪੂਰਬਲੇ ਜਨਮ ਹੀ ਕਮਾਈ ਬੇਅੰਤ ਕੀਤੀ ਹੋਈ ਸੀ। ਅੰਮ੍ਰਿਤ ਛਕਣਸਾਰ ਹੀ ਪ੍ਰਮਾਰਥ ਦੀ ਜਾਗ ਉਹ ਲਗੀ, ਕਿ ਜਾਗ ਸੁਜਾਗੇ ਵਡਭਾਗੇ ਰੰਗ-ਰਸੰਨੇ ਹੋ ਨਿਬੜੇ। ਅੰਮ੍ਰਿਤ ਛਕਦੇ ਹੀ ਨਾਉਂ ਪ੍ਰਭਾਕਰ ਸਿੰਘ ਹੋਇਆ, ਪਿਛਲੇ ਮਿਰਤਕ ਨਾਉਂ ਦਾ ਨਾਉਂ ਹੀ ਕੀ ਲੈਣਾ। ਸੰਸਾਰਕ ਜਨਮ ਤਾਂ ਲਲਤੋਂ ਜ਼ਿਲਾ ਲੁਧਿਆਣੇ ਦਾ ਸੀ, ਸਤਿਗੁਰ ਘਰ ਜਨਮ ਵਟਾ ਕੇ ਜਨਮ, ਪ੍ਰਮਾਰਥੀ ਜਨਮ ਇਕ-ਰਸ ਵਿਹਾਵਣ ਦਾ ਅਜਿਹੇ ਵਿਰਲੇ ਹੀ ਜਨਾਂ ਦੇ ਜੀਵਨ ਵਿਚ ਪੇਖਣਾ ਨਸੀਬ ਹੋਇਆ ਹੈ। ਲਲਤੋਂ ਜ਼ਿਲਾ ਲੁਧਿਆਣੇ ਦਾ ਸੰਸਾਰੀ ਦੁਨਿਆਵੀ ਚੋਲਾ ਸੀ, ਉਤਮ ਸਤਿਸੰਗ ਰੱਤਾ ਰੰਗ ਢੋਲੜਾ ਚੋਲੜਾ ਨਿਰਬਾਣ ਪਦ ਚਲੂਲ ਕਰਨ ਦਾ ਸੀ - "ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ" ਵਾਲੇ ਗੁਰਮੁਖ ਜੀਵਨ ਵਿਚੋਂ ਇਕ ਅਲੌਕਿਕ ਨਵ-ਬਾਲੜਾ ਜੀਵਨ ਸੀ, ਜਿਸ ਨੂੰ ਛੋਟੀ ਉਮਰ ਵਿਚ ਹੀ ਗੁਰਮਤਿ ਪ੍ਰਮਾਰਥੀ ਪ੍ਰਮਾਤਮੀ ਜਾਗ ਉਹ ਲਗੀ ਜੋ ਬੜੇ ਬੜੇ ਰਿਖੀਸ਼ਰਾਂ, ਮੁਨੀਸ਼ਰਾਂ, ਤਪੀਸ਼ਰਾਂ, ਜੋਗੀਸ਼ਰਾਂ, ਨੂੰ ਅਤੇ ਲੰਮੜੀ ਲੰਮ ਲੰਮੇਰੀ ਬਿਰਥਾ ਉਮਰ ਧਾਰ ਕੇ ਭੀ ਨਹੀਂ ਲਗਦੀ, ਕਈ ਜੁਗ ਜਾਗ ਕੇ ਵੀ ਨਹੀਂ ਲਗੀ ਹੋਣੀ। ਪ੍ਰੇਮ-ਪਿਆਲਾ ਚੁਪ ਚੁਪਾਤਾ ਪੀਣ ਵਾਲੇ ਗਟਾਕ-ਰਸੀਆਂ ਵਿਚ ਇਕ ਅਤਿ ਨਾਮ-ਰਸੀਏ ਮਤਵਾਲੇ ਪ੍ਰੇਮੀ ਇਹ ਵੀਰ ਪ੍ਰਭਾਕਰ ਸਿੰਘ ਜੀ ਸਨ। ਦੁਨੀਆਦਾਰੀ ਦਾ ਕੁਝ ਪਤਾ ਨਹੀਂ ਸੀ। ਸੰਸਾਰੀ ਕੁਟੰਬੀਆਂ ਦੀ ਮੋਹ ਮਮਤਾ ਦਾ ਲੇਸ ਨਹੀਂ ਸੀ। ਅੰਮ੍ਰਿਤ ਛਕਣ ਸਾਰ ਇਕ ਲਿਵਤਾਰ ਐਸੀ ਬਝੀ ਕਿ ਹੋਰ ਕੋਈ ਸੂਝ ਬੂਝ ਹੀ ਨਹੀਂ, ਸਾਧ ਸੰਗਤ ਗੁਰ-ਗੁਫਾ ਵਿਚ ਬਹਿ ਕੇ, ਇਕਾਂਤ ਵਿਚ ਰਹਿ ਕੇ ਭੀ ਇਕ-ਤਾਰ ਬਿਰਤੀ ਗੁਰ-ਚਰਨਾਰਬਿੰਦ ਵਿਚ ਹਰ ਦਮ ਬੇਧੀ ਰੱਖਣ, ਕਿਸੇ ਨਾਲ ਕੋਈ ਗੱਲ ਬਾਤ ਨਹੀਂ। ਗੁਰਮੁਖਾਂ ਦੀ ਸੰਗਤਾਂ ਵਿਚ ਵਿਚਰਨਾ ਤੇ ਵਿਚਰ ਵਿਚਰ ਗੁਟਕਣਾ ਤੇ ਗੁੰਗੇ ਗੁੜ ਖਾਮ ਵਤ ਹਰ ਦਮ ਮਸਤ ਹੋਏ ਹੀ ਦਿਸਣਾ। ਕੀਰਤਨ ਸੁਣਨ ਦੇ ਇਨੇ ਮੁਸ਼ਤਾਕ ਕਿ ਘੰਟਿਆਂ ਬੱਧੀ ਇਕੇ ਆਸਣ-ਸਮਾਧੀ ਵਿਚ ਹੀ ਗੁਪਤ ਬੈਠਿਆਂ ਵਿਹਾਵਣੀ, ਕਿਸੇ ਨੂੰ ਲਖਾਵਣਾ ਨਹੀਂ, ਕਿਸੇ ਨੂੰ ਜਣਾਵਣਾ ਨਹੀਂ। ਵਿਚੇ ਵਿਚ ਹੀ ਅਜਰ ਨੂੰ ਜਰੀ ਜਾਣਾ ਤੇ ਜਰ ਜਰ ਕੇ ਵਿਗਸਦੇ ਰਹਿਣਾ। ਵਿਗਸਾਉ ਭੀ ਅਜਿਹਾ ਕਿ ਕਦੇ ਉਤਰਾਉ ਵਿਚ ਆਉਣਾ ਹੀ ਨਹੀਂ। ਮੱਥਾ ਖਿੜਿਆ ਹੋਇਆ, ਮੱਥੇ ਪਰ ਕਦੇ ਤੀਊੜੀ ਨਹੀਂ ਆਉਣੀ। ਚੇਹਰਾ ਖਿੜਿਆ ਹੋਇਆ, ਚੇਹਰੇ ਤੇ ਕਦੇ ਉਦਾਸੀ ਕਿਸੇ ਨੇ ਨਹੀਂ ਦੇਖਣੀ ਪਾਈ। ਗੰਭੀਰਤਾ ਐਸੀ ਕਿ ਭਾਵੇਂ ਦੁਨਿਆਵੀ ਕੰਮਾਂ ਦੇ ਗਡੇ ਨਿਜ ਕੁਟੰਬੀਆਂ ਦੇ ਉਤੋਂ ਦੀ ਲੰਘ ਜਾਣ, ਪਰ ਕੀ ਮਜਾਲ ਕਿ ਇਸ ਮਰਜੀਵੜੇ ਨੂੰ ਕਦੇ ਲੇਸ ਭੀ ਲਗਾ ਹੋਵੇ। ਪਿਛਲੇ ਜਨਮ ਦੀ ਕੀਤੀ ਕਮਾਈ ਕਰਕੇ ਇਸ ਜਨਮ ਵਿਚ ਤਾਂ ਕਮਾਈ ਕੋਈ ਲੰਮੀ ਕਰਨੀ ਹੀ ਨਹੀਂ ਪਈ।

ਭਾਣੇ ਅੰਦਰ ਅਸੀਂ ਜੇਲ੍ਹ ਯਾਤਰਾ ਲਈ ਗਏ। ਪਿਆਰਾ ਵੀਰ ਪ੍ਰਭਾਕਰ ਸਿੰਘ ਵਿਛੜੇ ਵੀਰਾਂ ਦਾ ਵਿਛੋੜਾ ਨਹੀਂ ਸਹਿ ਸਕਿਆ, ਅਜੇ ਮੁਕੱਦਮਾ ਸਾਡਾ ਚਲਣਾ ਹੀ ਸੀ, ਉਮਰ ਕੈਦਾਂ ਦੀ ਸਜ਼ਾ ਨਹੀ ਹੋਈ ਸੀ ਕਿ ਲੁਧਿਆਣੇ ਜੇਲ੍ਹ ਦੀਆਂ ਕੋਠੜੀਆਂ ਵਿਚ ਬੈਠਿਆਂ ਨੂੰ ਹੀ ਵੀਰ ਪ੍ਰਭਾਕਰ ਸਿੰਘ ਦੀ ਰੂਹ, ਜਿਸਮ ਵਿਚੋਂ ਪਰਵਾਜ਼ ਕਰਦੀ ਹੋਈ ਸਾਡੀਆਂ ਅੱਖਾਂ ਅਗੇ ਉਪਰ ਨੂੰ ਉਡਦੀ ਹੋਈ ਦਿਖਾਈ ਦਿਤੀ। ਦੂਜੇ ਦਿਨ ਖਬਰ ਮਿਲ ਗਈ ਕਿ ਪ੍ਰਭਾਕਰ ਸਿੰਘ ਜੀ ਚੜ੍ਹਾਈ ਕਰ ਗਏ।

ਭਾਈ ਪ੍ਰਭਾਕਰ ਸਿੰਘ ਜੀ ਬੜੇ ਹੀ ਰੰਗੀਲੇ, ਚੁਪਕੀਲੇ, ਛੈਲ ਛਬੀਲੇ ਸਿੰਘ ਭੁਝੰਗੀ ਸਨ। ਛੋਟੀ ਉਮਰ ਵਿਚ ਹੀ ਇਸ ਭੁਝੰਗੀ ਨੇ ਨਾਮ ਅਭਿਆਸ ਦੀ ਅਤੁਟ ਕਮਾਈ ਕਰ ਕੇ ਅਜਰ ਜਰਿਆ ਹੋਇਆ ਸੀ। ਹਿਰਦੇ ਅੰਦਰ ਪ੍ਰਕਾਸ਼-ਜੋਤਿ-ਰਸ ਦੇ ਅਨੰਦ ਨੂੰ ਗੁਪਤੋ ਗੁਪਤੀ ਹੀ ਮਾਨਣ ਵਾਲੇ ਸਨ। ਕਿਸੇ ਨੂੰ ਲਖਾਉਂਦੇ ਨਹੀਂ ਸਨ, ਜਣਾਉਂਦੇ ਨਹੀਂ ਸਨ। ਕੀਰਤਨ ਦੇ ਅਖੰਡ ਤੇ ਅਥੱਕ ਸਰੋਤੇ ਸਨ, ਕੀਰਤਨ-ਮੰਡਲ ਵਿਚ ਸਾਰੀ ਸੰਗਤ ਦੇ ਪਿਛੇ ਕੋਨੇ ਵਿਚ ਬੈਠ ਕੇ ਥਾਂ ਮਲ ਲੈਂਦੇ ਸਨ ਅਤੇ ਅਗਾਧ ਮੋਨ-ਸਮਾਧੀ ਵਿਚ ਸਥਿਤ ਹੋ ਕੇ ਇਕੋ ਆਸਣ ਸਜੇ ਰਹਿੰਦੇ ਸਨ। ਮੋਨ-ਧਾਰੀ ਸਿੰਘ ਓਹਨਾਂ ਦਾ ਨਾਮ ਪੈ ਗਿਆ ਹੋਇਆ ਸੀ। ਅੰਮ੍ਰਿਤ ਛਕਣ ਸਾਰ ਹੀ ਅਤੀਤ ਵੈਰਾਗੀ ਹੋ ਗਏ। ਸਰੀਰ ਦੀ, ਖਾਨ ਪਾਨ ਦੀ ਸੁਧ ਬੁਧ ਸਭ ਵਿਸਾਰ ਦਿਤੀ। ਇਕੋ ਸ਼ਬਦ-ਅਧਾਰ ਵਿਚ ਅਹਿਨਿਸ ਲਗਾਤਾਰ ਲਿਵ ਲਾਈ ਰਖਣੀ। ਉਹਨਾਂ ਦੇ ਮੁਖੜੇ ਦਾ ਜਲਾਲ ਇਹ ਗੁਣ ਸਪੱਸ਼ਟ ਦਰਸਾਉਂਦਾ ਸੀ ਕਿ ਉਹਨਾਂ ਦੇ ਅੰਤਰ-ਆਤਮੇ ਰਸ-ਜੋਤਿ-ਪ੍ਰਕਾਸ਼ ਦਾ ਅਬੁਝ ਅਲਾਂਬਾ ਲਹਿਰਾਂ ਮਾਰਦਾ ਸੀ। ਬੜੀਆਂ ਹੀ ਅਗੰਮੀ ਸਿੱਕਾਂ ਨਾਲ ਅੰਮ੍ਰਿਤ ਛਕਣ ਆਏ, ਅਤੇ ਛਕਣ ਸਾਰ ਹੀ ਗੜੂੰਦ ਹੋ ਗਏ, ਅਮਿਓ ਰਸ ਦੀ ਖੁਮਾਰੀ ਨਾਲ। ਪੂਰਬਲੇ ਜਨਮ ਦੀ ਅਪਾਰ ਕਮਾਈ ਇਹ ਰੰਗ ਲਿਆਈ, ਜੋ ਬੜੇ ਬੜੇ ਜੋਗੀਸ਼ਰਾਂ ਮੁਨੀਸ਼ਰਾਂ ਨੂੰ ਨਹੀਂ ਪ੍ਰਾਪਤ ਹੋਈ। ਸੱਚ ਹੈ, ਗੁਰਮਤਿ-ਹੀਣਾ ਜੋਗ ਸੰਨਿਆਸ ਮੋਨ-ਸਾਧਨੀ ਜਪ ਤਪ ਕਿਸੇ ਲੇਖੇ ਨਹੀਂ ਪੈਂਦਾ, ਚਾਹੇ ਬੜੀ ਲੰਬੀ ਆਰਬਲਾ ਭੋਗ ਕੇ ਭੀ ਕੀਤਾ ਜਾਵੇ।

ਭੁਝੰਗੀ ਬਿਬੇਕੀ ਭਾਈ ਪ੍ਰਭਾਕਰ ਸਿੰਘ ਜੀ ਦੀ ਆਤਮ-ਕਮਾਈ ਅੰਦਰ ਅਸੀਂ ਉਹ ਚਮਤਕਾਰ ਦੇਖੇ, ਜਿਨ੍ਹਾਂ ਨੂੰ ਦੇਖਣ

ਸਾਰ ਹੀ ਗਦ ਗਦ ਹੋ ਜਾਈਦਾ ਸੀ ਅਤੇ ਗਰੀਬੀ ਵੇਸ, ਸਦ ਮਸਕੀਨਤਾ ਵਾਲੀ ਫਿਤਰਤ ਕਿਸੇ ਗੁਹਜ ਗੁਪਤਲੇ ਰੰਗ ਵਿਚ ਮਸਤੂਲ ਮਸਤ ਰਹਿਣ ਕਰਕੇ ਸੰਸਾਰਕ ਫੁਰਨਿਆਂ ਤੋਂ ਅਫੁਰ ਹੀ ਰਹਿੰਦੇ ਸਨ। ਓਹਨਾਂ ਦੇ ਅੰਦਰਖਾਨੇ ਗਰੀਬੀ ਘਰ ਕਰ ਗਈ ਹੋਈ ਸੀ, ਸਭ ਦੀ ਰੇਣਕਾ ਰਹਿਣ ਵਾਲੀ ਗੁਰਮਤਿ ਸਿਫਤ ਰੋਮ ਰੋਮ ਵਿਚ ਸਮਾਈ ਹੋਈ ਸੀ। ਕਦੇ ਕ੍ਰੋਧਾਤਰ ਨਹੀਂ ਹੋਏ, ਕ੍ਰੋਪੀ ਕਦੇ ਨੇੜੇ ਨਹੀਂ ਢੁਕੀ ਸੀ, ਮਸਤਕ ਖਿੜਿਆ ਹੋਇਆ, ਹਿਰਦਾ ਖਿੜਿਆ ਹੋਇਆ, ਮੁਖੋਂ ਹਰ ਦਮ ਨਿਮਰਤਾ ਦੇ ਰਸ ਭਰੇ ਬਚਨ ਹੀ ਨਿਕਲਦੇ ਸਨ।

ਜਮਾਂਦਰੂ ਜਿਤਿੰਦਰੇ ਸਨ, ਸੁਖ ਨਾਲ ਗੱਭਰੂ ਜਵਾਨ ਮੁਛ-ਭਿਉਂ-ਜਵਾਨੀ ਵਿਚ ਹੁੰਦੇ ਹੋਏ ਵੀ ਕਦੇ ਕਿਸੇ ਵਿਕਾਰ ਦਾ ਫੁਰਨਾ ਨਹੀਂ ਸੀ ਫੁਰਿਆ। ਘਰ ਦਿਆਂ ਨੇ ਉਹਨਾਂ ਦਾ ਰਿਸ਼ਤਾ ਕਰਨਾ ਚਾਹਿਆ, ਕੁਟੰਬੀਆਂ ਨੇ ਇਕੱਠੇ ਹੋ ਕੇ ਘੇਰ ਲਿਆ, ਇਹ ਮੰਨਦੇ ਨਹੀਂ ਸਨ। ਮਲੋ ਮਲੀ ਕੁੜਮਾਈ-ਸੰਸਕਾਰ ਕਰਨ ਲਗੇ। ਜਦੋਂ ਕੁੜਮਾਈ ਦਾ ਸ਼ਗਨ ਪੈਣ ਲਗਾ ਤਾਂ ਵਿਚਾਲਿਓਂ ਹੀ ਟੱਪ ਖੜੋਤੇ, 'ਇਹ ਗੁਰਮਤਿ ਅਨੁਸਾਰ ਨਹੀਂ' ਕਹਿੰਦੇ ਹੋਏ ਨੱਸ ਗਏ। ਸਾਕ ਨਾਤਾ ਜੁੜਿਆ ਜੁੜਾਇਆ ਹੀ ਰਹਿ ਗਿਆ, ਜਥੇ ਦੇ ਸਤਿਸੰਗ-ਮੰਡਲ ਵਿਚ ਆ ਵੜੇ, ਸਭ ਵਿਥਿਆ ਸੁਣਾਈ, ਸੁਣ ਕੇ ਸਭ ਦੰਗ ਰਹਿ ਗਏ। ਗੁਰਮਤਿ ਸੰਸਕਾਰ ਦੀ ਦ੍ਰਿੜ੍ਹਤਾ ਨੇ ਪੱਲਾ ਛੁੜਾਇਆ, ਨਹੀਂ ਤਾਂ ਫਸਾਉਣ ਵਾਲਿਆਂ ਨੇ ਫਸਾਉਣ ਵਿਚ ਕਸਰ ਨਹੀਂ ਸੀ ਛੱਡੀ। ਅੰਤਰਗਤੀ ਉਹਨਾਂ ਦੀ ਅਜੇ ਰੁਚੀ ਹੀ ਨਹੀਂ ਸਫੁਰਨ ਹੋਈ ਸੀ ਗ੍ਰਿਹਸਤ ਵਿਚ ਪੈਣ ਨੂੰ। ਉਹ ਅਸੂਲਨ ਬੁਰਾ ਨਹੀਂ ਸਨ ਸਮਝਦੇ, ਪਰ ਗੁਰਮਤਿ ਤੋਂ ਬਿਨਾਂ ਸੰਬੰਧ ਹੋਣ ਨੂੰ ਉਹ ਨਰੜ ਸਮਝਦੇ ਸਨ। ਛੋਟੀ ਉਮਰ ਵਿਚ ਹੀ ਐਸੀ ਦ੍ਰਿੜ੍ਹਤਾ ਹੋਣੀ ਬੇ-ਮਿਸਾਲ ਹੈ।

1915 ਵਿਚ ਜਥੇ ਦੇ ਬਹੁਤ ਸਾਰੇ ਸੱਜਣ ਜੇਲ੍ਹਾਂ ਅੰਦਰ ਹੋ ਗਏ, ਉਹ ਅੰਦਰ ਵਾਲੀ ਬਿਰਤਿ ਹੋ ਕੇ ਪੁਜ ਕੇ ਘਾਲਣ ਅਭਿਆਸ ਕਮਾਈ ਕਰਨ ਲਗ ਪਏ। ਮੇਰੇ ਨਾਲ ਬੜਾ ਹੀ ਡੂੰਘਾ ਪਿਆਰ ਸੀ ਅਤੇ ਮੇਰਾ ਸਤਿਕਾਰ ਭੀ ਓਹਨਾਂ ਪ੍ਰਤੀ ਅਤੁਲਵਾਂ ਸੀ। ਏਸ ਕਰਕੇ ਹੀ ਸਤਿਕਾਰ ਵਜੋਂ ਮੈਂ ਭਾਈ ਪ੍ਰਭਾਕਰ ਸਿੰਘ ਜੀ ਨੂੰ ਕਦੇ 'ਜੀ' ਆਖੇ ਬਿਨਾਂ ਨਹੀਂ ਸੀ ਬੁਲਾਇਆ। ਹੁਣ ਭੀ ਉਸੇ ਤਰ੍ਹਾਂ ਦਿਲ ਵਿਚ ਸਤਿਕਾਰਦਾ ਹਾਂ। ਇਉਂ ਸੁਤੇ ਹੀ ਉਨ੍ਹਾਂ ਦੀ ਸਿਮਰਣੀ ਸਿਮਰਦਾ ਹਾਂ।

ਏਸੇ ਅਥਾਹ ਪਿਆਰ ਦਾ ਸਦਕਾ ਅੰਤੀ ਸਮੇਂ ਸ੍ਰੀ ਭਾਈ ਪ੍ਰਭਾਕਰ ਸਿੰਘ ਜੀ ਦੀ ਨਵਲ ਨਵੇਲੀ ਰੂਹ ਪਵਿੱਤਰ ਜਿਸਮ ਵਿਚੋਂ ਉਡ ਕੇ ਜੇਲ੍ਹ ਵਿਚ ਬੈਠਿਆਂ ਨੂੰ ਹੀ ਮਿਲਣ ਲਈ ਆਈ। ਮਿਲ ਕੇ ਹਸੂੰ ਹਸੂੰ ਕਰਦੀ ਗਗਨ ਮੰਡਲ ਨੂੰ ਉਚ ਉਡਾਰੀ ਮਾਰ ਗਈ, ਜਿਥੋਂ ਮੁੜ ਕੇ ਉਡੀਆਂ ਰੂਹਾਂ ਕਦੇ ਇਸ ਮਾਤ ਲੋਕ ਵਿਚ ਨਹੀਂ ਆਉਂਦੀਆਂ। ਇਹ 1915 ਦੇ ਅਖੀਰਲੇ ਮਹੀਨਿਆਂ ਦਾ ਹੀ ਵਾਕਿਆ ਹੈ। ਸਾਡੇ ਪਿੰਡੋਂ ਸਾਡੇ ਪਿੰਡ ਦੇ ਭਾਈ ਲਾਲ ਸਿੰਘ ਗ੍ਰਿਫਤਾਰ ਹੋ ਕੇ ਲੁਧਿਆਣੇ ਜੇਲ੍ਹ ਵਿਚ ਆਏ। ਉਹਨਾਂ ਨੇ ਆ ਕੇ ਦੂਜੇ ਤੀਜੇ ਦਿਨ ਹੀ ਪ੍ਰਭਾਕਰ ਸਿੰਘ ਜੀ ਦੇ ਗੁਰਪੁਰੀ ਪਿਆਨੇ-ਅਕਾਲ ਚਲਾਣੇ ਦਾ ਚਲਿੱਤਰ ਦੱਸਿਆ, ਆਪਣੀ ਜ਼ਬਾਨੀ ਜ਼ਿਕਰ ਕੀਤਾ, ਸਚ ਮੁਚ ਇਹ ਅਕਾਲ ਚਲਾਣਾ ਇਕ ਬਚਿਤਰ ਹੀ ਸੀ।

ਭਾਈ ਲਾਲ ਸਿੰਘ ਜੀ ਦੀ ਮਾਈ ਸਿਰੀ ਮਤੀ ਮਹਿਤਾਬ ਕੌਰ ਜੀ, ਭਾਈ ਪ੍ਰਭਾਕਰ ਸਿੰਘ ਜੀ ਦੇ ਅਕਾਲ ਚਲਾਣੇ ਸਮੇਂ ਪਿਆਰੇ ਪ੍ਰਭਾਕਰ ਸਿੰਘ ਜੀ ਦੇ ਪਾਸ ਹੀ ਸਨ। ਇਸ ਬੇਬੇ ਜੀ ਦਾ ਭਾਈ ਪ੍ਰਭਾਕਰ ਸਿੰਘ ਜੀ ਨਾਲ ਬੜਾ ਹੀ ਗੂੜ੍ਹਾ ਜਿਗਰੀ ਪਿਆਰ ਸਤਿਕਾਰ ਸੀ। ਭਾਈ ਪ੍ਰਭਾਕਰ ਸਿੰਘ ਜੀ ਜਦੋਂ ਭੀ ਸਤਿਸੰਗ-ਸਮਾਗਮ ਤੇ ਨਾਰੰਗਵਾਲ ਆਇਆ ਕਰਦੇ ਸਨ ਤਾਂ ਭਾਈ ਲਾਲ ਸਿੰਘ ਜੀ ਦੇ ਗ੍ਰਿਹਿ ਹੀ ਰਹਿਆ ਕਰਦੇ ਸਨ। ਉਹਨਾਂ ਦੀ ਮਾਈ ਸਿਰੀ ਭਾਈ ਪ੍ਰਭਾਕਰ ਸਿੰਘ ਦੇ ਨਾਲ ਭਾਈ ਲਾਲ ਸਿੰਘ ਜਿਹਾ ਹੀ ਪਿਆਰ ਕਰਦੀ ਹੁੰਦੀ। ਆਪਣਾ ਦੂਜਾ ਪੁੱਤਰ ਸਮਝਦੀ ਸੀ। ਅੰਤੀ ਸਮੇਂ ਤੋਂ ਦੋ ਚਾਰ ਦਿਨ ਪਹਿਲਾਂ ਭਾਈ ਪ੍ਰਭਾਕਰ ਸਿੰਘ ਜੀ ਨੇ ਮਾਈ ਮਹਿਤਾਬ ਕੌਰ ਜੀ ਨੂੰ ਯਾਦ ਕੀਤਾ। ਅੰਤ੍ਰੀਵੀ ਆਤਮ ਕਲਾ ਵਾਲੀ, ਵਾਇਰਲੈੱਸ ਭੇਜ ਕੇ ਸਿਰੀ ਮਾਈ ਜੀ ਨੂੰ ਲਲਤੋਂ ਆਪਣੇ ਪਾਸ ਹੀ ਬੁਲਾ ਲਿਆ। ਇਕ ਗੁਰਮੁਖ ਸਪੁੱਤਰ ਦੀ ਆਖਰੀ ਸਮੇਂ ਦੀ ਸੇਵਾ ਦਾ ਅਵਸਰ ਸਮਝ ਕੇ ਮਾਈ ਮਹਿਤਾਬ ਕੌਰ ਜੀ ਨੇ ਆਪਣੇ ਧੰਨ ਭਾਗ ਸਮਝੇ, ਦਿਨ ਰਾਤ ਸੇਵਾ ਵਿਚ ਹੀ ਜੁਟ ਗਈ। ਜੋ ਸੇਵਾ ਕਦੇ ਸਕੀਆਂ ਮਾਈਆਂ ਭੀ ਨਹੀਂ ਕਰ ਸਕਦੀਆਂ, ਉਹ ਸੇਵਾ ਮਾਈ ਮਹਿਤਾਬ ਕੌਰ ਜੀ ਨੇ ਨਿਬਾਹੀ। ਹਰ ਸਮੇਂ ਦਿਨ ਰਾਤ ਭਾਈ ਪ੍ਰਭਾਕਰ ਸਿੰਘ ਜੀ ਦੇ ਸਿਰਹਾਣੇ ਹੀ ਬੈਠੇ ਰਹਿਣਾ ਤੇ ਆਤਮੱਜ ਸਪੁੱਤਰ ਦੇ ਮੁਖ-ਕੰਵਲ ਖਿੜੇ ਹੋਏ ਚੇਹਰੇ ਵਲ ਹੀ ਤਕਦੇ ਰਹਿਣਾ।

ਦੱਸਦੇ ਹਨ ਕਿ ਭੁਝੰਗੀ ਪ੍ਰਭਾਕਰ ਸਿੰਘ ਜੀ ਦੇ ਸੁਆਸ ਅਭਿਆਸੀ ਅਖੰਡਾਕਾਰ ਲਿਵਤਾਰ ਨੇ ਇਕ ਅਚੰਭੇ ਵਾਲਾ ਨਜ਼ਾਰਾ ਹੀ ਦਰਸਾਇਆ, ਨਾਮ ਅਭਿਆਸ ਬਿਨਾਂ ਦੂਜੀ ਗੱਲ ਹੀ ਨਹੀਂ, ਨਾ ਦੂਜਾ ਕੋਈ ਸੰਸਕਾਰ। ਜਿਸ ਕਿਸੇ ਨੇ ਭੀ ਪਾਸ ਆਉਣਾ, ਕਹਿਣਾ ਕਿ ਬਾਣੀ ਸੁਣਾਓ, ਨਹੀਂ ਆਰਾਮ ਕਰੋ, ਹੋਰ ਕੋਈ ਗੱਲ ਨਾ ਕਰੋ। ਸਿਵਾਏ ਮਾਈ ਮਹਿਤਾਬ ਕੌਰ ਜੀ ਦੇ ਕਿਸੇ ਨੂੰ ਆਪਣੇ ਨਿਕਟ ਨਹੀਂ ਰਹਿਣ ਦਿਤਾ। ਅੰਤ ਸੁਖਾਲੇ ਸਵਾਸੀਂ ਪ੍ਰਾਣ ਸਰੀਰ ਕਾਲਬ ਵਿਚੋਂ ਨਿਕਲ ਗਏ। ਕੋਈ ਚੇਹਰੇ ਤੇ ਮਲਾਲ ਨਹੀਂ ਆਇਆ, ਕੋਈ ਸਰੀਰਕ ਪੀੜ ਨਹੀਂ ਹੋਈ। ਮੁਖੋਂ ਹਾਇ ਆਦਿਕ ਦੀ ਉਫ ਵੀ ਨਹੀਂ ਨਿਕਲੀ, ਸਗੋਂ ਐਸਾ ਜਲਾਲ ਚੇਹਰੇ ਤੇ ਆਇਆ ਕਿ ਝਲਿਆ ਨਾ ਜਾਵੇ। ਝੱਲਣ ਵਾਲੀ ਮਾਈ ਮਹਿਤਾਬ ਕੌਰ ਝੱਲੇ ਤਾਂ ਝੱਲੇ, ਦੋਈ ਹੱਥ ਜੋੜ ਕੇ ਫਤਹ ਗਜਾ ਕੇ ਐਉਂ ਚਲਦੇ ਲੱਗੇ ਜਿਵੇਂ ਪ੍ਰਦੇਸੀਂ ਆਇਆ ਕੋਈ ਜੀਊੜਾ ਆਪਣੇ ਨਿਜ ਘਰ ਨੂੰ ਜਾਂਦਾ ਹੈ।

ਨੋਟ - ਜੁਲਾਈ 1915 ਦੇ ਦਿਨ ਸਨ ਕਿ ਭਾਈ ਸਾਹਿਬ ਕੋਠੀ ਨੰ. 2 ਵਿਚ ਤੇ ਮੈਂ ਕੋਠੀ ਨੰ. 3 ਵਿਚ ਬੰਦ ਸੀ। ਤਾਰੀਖ ਤਾਂ ਯਾਦ ਨਹੀਂ। ਇਕ ਦਿਨ ਸ਼ਾਮ ਨੂੰ ਪੰਜ ਵਜੇ ਕੋਠੀਆਂ ਖੁਲ੍ਹੀਆਂ, ਮੈਂ ਤੇ ਭਾਈ ਸਾਹਿਬ ਪ੍ਰਸਪਰ ਮਿਲੇ, ਤਦ ਭਾਈ ਸਾਹਿਬ ਨੇ ਇਹ ਲਫਜ਼ ਕਹੇ, "ਪ੍ਰਭਾਕਰ ਸਿੰਘ ਚੜ੍ਹਾਈ ਕਰ ਗਿਆ ਹੈ, ਉਸ ਦੀ ਰੂਹ ਸਾਨੂੰ ਮਿਲ ਕੇ ਗਈ ਹੈ। ਬੜੀ ਹੀ ਲਤੀਫ ਰੂਹ ਸੀ।"

***(ਨਾਹਰ ਸਿੰਘ ਗਯਾਨੀ)***

**L L L L L L**

'ਆਤਮ ਮਾਰਗ', ਮਈ, 2001

# ਧੰਨ ਨਾਨਕ ਤੇਰੀ ਵੱਡੀ ਕਮਾਈ

***ਪ੍ਰਭਜੋਤ ਕੌਰ***

ਗੁਰੂ ਨਾਨਕ ਸਾਹਿਬ ਜੀ ਦਾ ਪਵਿੱਤਰ ਨਾਮ ਲੈਂਦੇ ਸਾਰ ਜਗਿਆਸੂਆਂ ਨੂੰ ਇਕ ਐਸੀ ਸ਼ਾਂਤੀ ਮਹਿਸੂਸ ਹੁੰਦੀ ਹੈ, ਐਸੀ ਸੰਤੁਸ਼ਟੀ ਦਾ ਅਹਿਸਾਸ ਹੁੰਦਾ ਹੈ ਜਿਸ ਦਾ ਵਰਨਣ ਨਹੀਂ ਹੋ ਸਕਦਾ। ਸਮੁੰਦਰ ਤੋਂ ਸਭ ਨੂੰ ਪਾਨੀ ਹੀ ਮਿਲਦਾ ਹੈ ਕਿਉਂਕਿ ਉਸ ਦਾ ਸਰੂਪ ਹੀ ਪਾਣੀ ਹੈ ਫਿਰ ਗੁਰੂ ਨਾਨਕ ਸਾਹਿਬ ਜੀ, ਜਿਨ੍ਹਾਂ ਦਾ ਸਰੂਪ ਹੀ ਸੁੱਖ ਹੈ, ਸ਼ਾਂਤੀ ਹੈ, ਨਾਮ ਹੈ, ਪ੍ਰੇਮ ਹੈ, ਬਖਸ਼ਿਸ਼ ਹੈ, ਉਥੋਂ ਪਿਆਰਿਓ, ਸੁੱਖ ਕਿਵੇਂ ਨਹੀਂ ਮਿਲੇਗਾ। ਆਪ ਜੀ ਕਲਜੁਗ ਦੇ ਨਿਰੰਕਾਰ ਰੂਪ ਅਵਤਾਰ ਹਨ। ਜੀਵਾਂ ਦਾ ਉਧਾਰ ਕਰਦੇ ਕਰਦੇ ਆਪ ਜੀ ਸੁਮੇਰ ਪਰਬਤ ਤੇ ਪਹੁੰਚੇ, ਉਥੇ ਸਿੱਧਾਂ ਨਾਲ ਗੋਸ਼ਟੀ ਹੋਈ! ਅਕਾਲ ਪੁਰਖ ਨੂੰ ਕੌਣ ਹਰਾ ਸਕਦਾ ਹੈ, ਸਾਹਿਬਾਂ ਦੇ ਬਚਨਾਂ ਅੱਗੇ ਸਿੱਧਾਂ ਦੇ ਸਿਰ ਆਪੇ ਨਿਵ ਗਏ ਤੇ ਉਨ੍ਹਾਂ ਨੇ ਨਮਸ਼ਕਾਰਾਂ ਕੀਤੀਆਂ। ਭਾਈ ਗੁਰਦਾਸ ਜੀ ਇਸ ਬਾਰੇ ਫੁਰਮਾਉਂਦੇ ਹਨ –

***ਸਿਧਿ ਬੋਲਨਿ ਸੁਭ ਬਚਨਿ ਧਨੁ ਨਾਨਕ ਤੇਰੀ ਵੱਡੀ ਕਮਾਈ।।***
***ਭਾਈ ਗੁਰਦਾਸ ਜੀ ਵਾਰ 1/43***

ਮਹਾਰਾਜ ਜੀ ਦਾ ਪ੍ਰੇਮ ਸਸ਼ਤਰ ਜਿਸ ਤੇ ਵਾਰ ਕਰਦਾ ਗਿਆ, ਉਹ ਆਪ ਜੀ ਦਾ ਹੀ ਹੋ ਕੇ ਰਹਿ ਜਾਂਦਾ ਸੀ। ਆਪ ਜੀ ਦਾ ਮਾਤਲੋਕ ਆਗਮਨ, ਬਚਪਨ, ਬਾਲ-ਲੀਲਾ ਮਨਮੋਹਨੇ ਪ੍ਰਭੂ ਦੀ ਬੜੀ ਨਿਆਰੀ ਹੈ, ਯੁਵਾ ਅਵਸਥਾ ਦੇ ਚੋਜ ਭੀ ਉਤਨੇ ਹੀ ਅਚਰਜ ਹਨ। ਇਕ ਵਾਰ ਪਿਤਾ ਜੀ (ਮਹਿਤਾ ਕਾਲੂ ਜੀ) ਨੇ ਆਪ ਨੂੰ ਵੀਹ ਰੁਪਏ ਦਿਤੇ ਤੇ ਖਰਾ ਸੌਦਾ ਕਰਨ ਲਈ ਭੇਜਿਆ। ਜੈਸਾ ਕੋਈ ਵਪਾਰੀ ਹੁੰਦਾ ਹੈ ਉਸ ਦਾ ਵਣਜ ਵੀ ਉਸੇ ਤਰ੍ਹਾਂ ਦਾ ਹੁੰਦਾ ਹੈ। ਮਹਿਤਾ ਜੀ ਕੀ ਜਾਨਣ ਰੱਬ ਦਿਆਂ ਰੰਗਾਂ ਨੂੰ। ਗੁਰੂ ਸਾਹਿਬ ਤੁਰੇ ਜਾ ਰਹੇ ਹਨ। ਰਸਤੇ ਵਿਚ ਦੇਖਦੇ ਹਨ ਸਾਧੂ ਮੰਡਲੀ ਬੈਠੀ ਹੈ। ਉਨ੍ਹਾਂ ਨੂੰ ਜਾ ਕੇ ਨਮਸ਼ਕਾਰ ਕੀਤੀ। ਪੁੱਛਣ ਤੋਂ ਪਤਾ ਲੱਗਿਆ ਕਿ ਸਾਧੂ ਜਨ ਬਹੁਤ ਦਿਨਾਂ ਤੋਂ ਭੁੱਖੇ ਹਨ। ਆਪ ਜੀ ਨੇ ਵੀਹ ਰੁਪਈਆਂ (ਅੱਜ ਦੇ 4000 ਰੁਪੈ ਦੇ ਬਰਾਬਰ) ਦਾ ਭੋਜਨ ਲਿਆ ਕੇ ਛਕਾ ਦਿਤਾ। ਸਾਧੂ ਬਹੁਤ ਪ੍ਰਸੰਨ ਹੋਏ। ਰੱਬ ਭੋਜਨ ਛਕਾ ਰਿਹਾ ਹੋਵੇ ਤੇ ਛਕਣ ਵਾਲਾ ਕਿਵੇਂ ਪ੍ਰਸੰਨ ਨਾ ਹੋਵੇ। ਗੁਰੂ ਨਾਨਕ ਦੀਆਂ ਤਾਂ ਬਸ ਉਹ ਆਪ ਹੀ ਜਾਣ ਸਕਦੇ ਹਨ। ਘਰ ਪਰਤੇ ਤਾਂ ਪਿਤਾ ਜੀ ਪੁਛਦੇ ਨੇ, ਨਾਨਕ ਜੀ, ਤੁਸਾਂ ਨੂੰ ਖਰਾ ਸੌਦਾ ਕਰਨ ਭੇਜਿਆ ਸੀ, ਕੀ ਕਰ ਕੇ ਆਏ ਹੋ? ਪਿਤਾ ਜੀ, ਮੈਂ ਤਾਂ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਆਇਆ ਹਾਂ। ਪਿਤਾ ਜੀ ਕ੍ਰੋਧਿਤ ਹੋ ਗਏ। ਕਾਦਰ ਕਈ ਵਾਰ ਬੜੇ ਨਿਆਰੇ ਕੌਤਕ ਕਰਦਾ ਹੈ, ਵਿਚਾਰਾ ਇਨਸਾਨ ਸਮਝ ਹੀ ਨਹੀਂ ਸਕਦਾ। ਆਪ ਜੀ ਨੂੰ ਪਿਤਾ ਜੀ ਤੋਂ ਡਾਂਟ ਪਈ। ਕੌਣ ਜਾਣੇ ਜੀ ਇਹ ਗੁਰੂ ਨਾਨਕ ਦਾ ਹਿਰਦਾ ਹੈ, ਇਹ ਕਿਸੇ ਦੀਆਂ ਭੁੱਖੀਆਂ ਆਂਦਰਾਂ ਨਹੀਂ ਦੇਖ ਸਕਦਾ। ਕਿਸੇ ਨੂੰ ਨੰਗਾ ਨਹੀਂ ਦੇਖ ਸਕਦਾ, ਕਿਸੇ ਨੂੰ ਬੇਘਰ, ਰੋਂਦਾ ਨਹੀਂ ਦੇਖ ਸਕਦਾ। ਆਪ ਜੀ ਸਾਰੀ ਸ੍ਰਿਸ਼ਟੀ ਦੇ ਮਾਲਕ ਹੁੰਦੇ ਹੋਏ ਸੰਸਾਰੀਆਂ ਨਾਲ ਸੰਸਾਰੀਆਂ ਵਾਂਗ ਹੀ ਵਰਤੋਂ ਵਿਹਾਰ ਕਰਦੇ ਰਹੇ।

ਉਹ ਵੀਹ ਰੁਪਈਆਂ ਦੀ ਰਾਸ ਐਸੀ ਖਰਬਾਂ ਗੁਣਾਂ ਲਾਹੇ ਵਿਚ ਲਾਈ ਕਿ ਸਦੀਆਂ ਲੰਘਦੀਆਂ ਗਈਆਂ ਪਰ ਉਸ ਦਾ ਮੁਨਾਫਾ ਤੋਟੇ ਵਿਚ ਨਹੀਂ ਆ ਰਿਹਾ, ਵਧਦਾ ਹੀ ਜਾ ਰਿਹਾ ਹੈ। ਐਸਾ ਖਜ਼ਾਨਾ ਕਾਇਮ ਕਰ ਦਿਤਾ ਕਿ ਕੋਈ ਪਤਾ ਨਹੀਂ ਅੱਜ ਤਕ ਗੁਰੂ ਦੇ ਲੰਗਰਾਂ 'ਚੋਂ ਕਿੰਨੇ ਲੰਗਰ ਛਕ ਚੁੱਕੇ ਹਨ, ਕਿੰਨੇ ਛਕ ਰਹੇ ਹਨ, ਕਿੰਨੇ ਹੋਰ ਆਉਣਗੇ। ਰਸਦ ਕਿਥੋਂ ਆ ਰਹੀ ਹੈ, ਕਿਥੇ ਜਾ ਰਹੀ ਹੈ। ਇਹ ਇਕ ਕਿਰਿਆ ਲਗਾਤਾਰ ਚਲ ਰਹੀ ਹੈ ਜਿਸ ਦੀ ਵਾਗਡੋਰ ਗੁਰੂ ਨਾਨਕ ਸਾਹਿਬ ਦੇ ਹੱਥ ਵਿਚ ਹੈ। ਲੰਗਰ ਕਦੇ ਨਹੀਂ ਮੁਕਦਾ, ਗੁਰਮੁਖ ਰੂਹਾਂ ਆ ਰਹੀਆਂ ਹਨ, ਭੁੰਚ ਰਹੀਆਂ ਹਨ ਤੇ ਤ੍ਰਿਪਤ ਹੋ ਰਹੀਆਂ ਹਨ। ਗੁਰ ਸ਼ਬਦ ਲੰਗਰ ਵਿਚ ਉਵੇਂ ਜਿਵੇਂ ਚਲ ਰਹੇ ਹਨ, ਤੋਟ ਆ ਹੀ ਨਹੀਂ ਸਕਦੀ। ਜਦ ਤਕ ਦੁਨੀਆਂ ਰਹੇਗੀ, ਧੰਨ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਜੀ ਦੀ ਕਮਾਈ ਨਾਲ ਚਲਦੇ ਗੁਰੂ ਕੇ ਲੰਗਰ ਚਲਦੇ ਰਹਿਣਗੇ ਤੇ ਹਰ ਭੁੱਖੇ ਨੂੰ ਰਜਾਉਂਦੇ ਚਲੇ ਜਾਣਗੇ। ਕਦੇ ਵੀ ਘਾਟਾ ਨਹੀਂ ਹੋਵੇਗਾ। ਲੰਗਰ ਗੁਰੂ ਕੇ ਹੋਣ ਤੇ ਇਹ ਸਵਾਲ ਨਹੀਂ ਉਠ ਸਕਦਾ ਕਿ ਕੋਈ ਭੁੱਖਾ ਚਲਾ ਜਾਵੇ।

ਆਹ ਪਿਛਲੇ ਦਿਨੀ ਗੁਜਰਾਤ ਵਿਚ ਭੁਚਾਲ ਆਇਆ। ਕੁਦਰਤ ਦਾ ਕਹਿਰ ਵਾਪਰਿਆ। ਬਹੁਤ ਭਾਰਾ ਨੁਕਸਾਨ ਹੋਇਆ। ਉਪਰ ਕਿਹਾ ਗਿਆ ਹੈ ਕਿ ਗੁਰੂ ਨਾਨਕ ਦਾ ਦਿਲ ਕਿਸੇ ਨੂੰ ਰੋਂਦਾ ਨਹੀਂ ਦੇਖ ਸਕਦਾ ਤੇ ਉਸ ਦੇ ਬੱਚੇ ਫਿਰ ਐਸਾ ਵਾਪਰਦਾ ਕਿਵੇਂ ਦੇਖ ਸਕਦੇ ਹਨ। ਦੁਨੀਆਂ ਭਰ 'ਚੋਂ ਉਥੇ ਮਦਦ ਪਹੁੰਚਣੀ ਸ਼ੁਰੂ ਹੋ ਗਈ। ਪੰਜਾਬ ਮਹਾਂਪੁਰਸ਼ਾਂ ਦਾ ਗੜ੍ਹ ਹੈ। ਬਸ ਖਬਰ ਮਿਲਦੇ ਸਾਰ ਗੁਰਮੁਖ ਪਿਆਰੇ ਰਾਤਾਂ ਦੀਆਂ ਨੀਂਦਾਂ ਤਿਆਗ ਕੇ, ਲੱਕ ਬੰਨ੍ਹ ਕੇ ਸੇਵਾ ਵਿਚ ਜੁਟ ਗਏ। ਤਨ, ਮਨ, ਧਨ ਨਾਲ ਸੇਵਾਵਾਂ ਵਿਚ ਹਾਜ਼ਰੀ ਲਗਵਾਈ। ਕਰੋੜਾਂ ਰੁਪਈਆਂ ਦਾ ਸਮਾਨ ਟਰੱਕਾਂ ਰਾਹੀਂ ਲੱਦ ਕੇ ਉਥੇ ਪਹੁੰਚੇ, ਰਤਵਾੜਾ ਸਾਹਿਬ ਵਾਲੇ ਮਹਾਂਪੁਰਸ਼ਾਂ ਨੇ ਬੜੀ ਵਿਉਂਤ ਨਾਲ ਹਰ ਚੀਜ਼ ਲੋੜਵੰਦਾਂ ਤਕ ਪਹੁੰਚਾਈ, ਲਗਾਤਾਰ 42 ਆਈਟਮਜ਼ ਹਰ ਲੋੜਵੰਦ ਨੂੰ ਘਰ ਘਰ ਪਹੁੰਚ ਕੇ ਵਰਤਾਉਂਦੇ ਰਹੇ। ਇਹ ਕੋਈ ਦਾਨ ਨਹੀਂ ਸੀ। ਗੁਰੂ ਮਹਾਰਾਜ ਜੀ ਦਾ ਪੈਗਾਮ ਹੈ। ਗੁਜਰਾਤ ਜਾ ਕੇ ਜਿਥੇ ਲੰਗਰ ਚਲਾਏ ਗਏ, ਉਥੇ ਬਾਣੀ ਤੇ ਨਾਮ ਦਾ ਪ੍ਰਵਾਹ ਵੀ ਚਲਦਾ ਰਿਹਾ। ਦਿਨ ਰਾਤ ਚਲਦੇ ਲੰਗਰ 'ਚ ਕੋਈ ਕਮੀ ਆਈ। ਨਹੀਂ, ਕਦੇ ਆ ਹੀ ਨਹੀਂ ਸਕਦੀ। ਗੁਰੂ ਦਾ ਖਜ਼ਾਨਾ ਜੁ ਹੈ।

ਗੁਰੂ ਨਾਨਕ ਸੱਚੇ ਪਾਤਸ਼ਾਹ ਜੀ ਦੀ ਕਮਾਈ ਅੱਜ ਸਾਰੀ ਦੁਨੀਆਂ ਰੱਜ ਰੱਜ ਖਾ ਰਹੀ ਹੈ। ਪਿਉ-ਦਾਦਿਆਂ ਦੀਆਂ ਕਮਾਈਆਂ ਦਾ ਆਨੰਦ ਪੁਸ਼ਤਾਂ ਮਾਣ ਰਹੀਆਂ ਹਨ। ਸਾਰੇ ਸੰਸਾਰ ਵਿਚ ਕੇਵਲ ਗੁਰੂ ਨਾਨਕ ਮਹਾਰਾਜ ਜੀ ਦੀ ਅਵਾਜ਼ ਸਰਬੱਤ ਦਾ ਭਲਾ ਮੰਗਦੀ ਹੈ। ਆਪ ਦਾ ਹਿਰਦਾ ਹੀ ਇੰਨਾ ਵਿਸ਼ਾਲ ਹੈ ਕਿ ਸਾਰੇ ਸੰਸਾਰ ਨੂੰ ਆਪਣੇ ਪਿਆਰ ਦੇ ਕਲਾਵੇ

(ਬਾਕੀ ਪੰਨਾ 20 ਤੇ)

# ਜਿਨੀ ਆਤਮ ਚੀਨਿਆ, ਪਰਮਾਤਮ ਸੋਈ॥

***ਦਲੀਪ ਸਿੰਘ ਨਾਮਧਾਰੀ***

ਮਨੁੱਖਾ ਜਨਮ ਧਾਰ ਕੇ ਅੰਤਰ ਆਤਮਾ ਦੀ ਖੋਜ ਕਰਦਿਆਂ ਜੀਵ-ਆਤਮਾ ਨੂੰ ਉਸ ਪ੍ਰਭੂ ਪ੍ਰਮੇਸ਼ਰ ਦੇ ਜੋਤਿ ਸਰੂਪ ਨਾਲ ਲੀਨ ਕਰ ਲੈਣਾ ਅਤੇ ਫਿਰ ਉਸ ਜਿਹਾ ਬਣ ਜਾਣਾ ਅਤੇ ਇਸ ਤਰ੍ਹਾਂ ਕੀਤਿਆਂ ਆਪਣੇ ਅੰਦਰ ਵਸ ਰਹੀ ਦੁਬਿਧਾ, ਦੂਈ-ਦ੍ਵੈਸ਼, ਹਉਮੈ ਅਤੇ ਮੋਹ ਮਾਇਆ ਦਾ ਨਾਸ ਹੋ ਜਾਇਆ ਕਰਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ –

***ਆਤਮਾ ਪਰਾਤਮਾ ਏਕੋ ਕਰੈ॥***
***ਅੰਤਰ ਕੀ ਦੁਬਿਧਾ ਅੰਤਰਿ ਮਰੈ॥ ਪੰਨਾ – 661***

ਇਸ ਦੇਹੀ ਦੁਆਰਾ ਨਵੀਨ ਵਿਗਿਆਨ ਟੈਕਨਾਲੋਜੀ ਰਾਹੀਂ ਨਵੀਆਂ ਖੋਜਾਂ ਦੁਆਰਾ ਸੁਖ ਪ੍ਰਾਪਤ ਕਰਨੇ ਇਸ ਪ੍ਰਾਣੀ ਦਾ ਮੁੱਖ ਮਨੋਰਥ ਨਹੀਂ, ਨਾ ਹੀ ਖਾਣਾ, ਪੀਣਾ ਤੇ ਸੌਣਾ ਹੀ ਮਨੋਰਥ ਹੈ। ਇਹ ਵੀ ਨਹੀਂ ਕਿ ਸਾਰੀ ਸ੍ਰਿਸ਼ਟੀ ਦੇ ਅਮੀਰ ਗਰੀਬ ਬਰਾਬਰ ਹੋਣ ਅਤੇ ਨਾ ਹੀ ਵਿਦਵਾਨ, ਬੁਧੀ ਜੀਵੀ ਬਣ ਕੇ ਕਿਤਾਬਾਂ ਲਿਖਣ ਲਿਖਾਉਣ ਜਾਂ ਪੜ੍ਹਨ ਪੜ੍ਹਾਉਣਾ ਹੀ ਮਨੋਰਥ ਹੋਣਾ ਚਾਹੀਦਾ ਹੈ। ਬਲਕਿ ਇਨ੍ਹਾਂ ਸਭ ਤੋਂ ਇਲਾਵਾ, ਬਿਲਕੁਲ ਹੀ ਨਿਵੇਕਲਾ ਇਕ ਹੋਰ ਮਨੋਰਥ ਹੈ ਜੋ ਇਸ ਜੀਵ ਆਤਮਾ ਵਿਚ ਹੀ ਆਪਣੇ ਅਸਲੇ ਨੂੰ ਪਛਾਣੇ-

***ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥***
***ਪੰਨਾ – 441***

ਇਸ ਜੀਵ ਆਤਮਾ ਅੰਦਰ ਦ੍ਰਿਸ਼ਟਮਾਨ ਵਸਤੂਆਂ ਦਾ ਦ੍ਰਿਸ਼ਟਾ-ਗਿਆਤਾ ਪ੍ਰਭੂ-ਪ੍ਰਮਾਤਮਾ ਦਾ ਵਸਿਆ ਹੋਣਾ ਅਤੇ ਇਸ ਨੂੰ ਛੱਡ ਕੇ ਹੋਰ ਹੋਰ ਮਾਇਆ ਰੂਪੀ ਪਦਾਰਥਾਂ ਦੀ ਮੰਗ ਕਰਦੇ ਰਹਿਣਾ ਠੀਕ ਨਹੀਂ। ਇਸ ਤਰ੍ਹਾਂ ਉਸਦੇ ਮੂੰਹ ਦੇ ਦੰਦ, ਰਸਨਾ ਭਾਵੇਂ ਸਾਰਾ ਕੁਝ ਮੰਗ ਕਰਦਿਆਂ ਘਸ ਜਾਣ ਪਰ ਸੁਖਾਂ ਦੇ ਦਾਤੇ ਨੂੰ ਸਿਮਰੇ ਬਗੈਰ ਇਸ ਮੂਰਖ ਮਨ ਨੂੰ ਸੁਖਾਂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਗੁਰੂ ਉਪਦੇਸ਼ ਹੈ –

***ਤਿਸਹਿ ਤਿਆਗਿ ਆਨ ਕਉ ਜਾਚਹਿ***
***ਮੁਖ ਦੰਤ ਰਸਨਾ ਸਗਲ ਘਸਿ ਜਾਵਤ॥***
***ਰੇ ਮਨ ਮੂੜ ਸਿਮਰਿ ਸੁਖਦਾਤਾ***
***ਨਾਨਕ ਦਾਸ ਤੁਝਹਿ ਸਮਝਾਵਤ॥ ਪੰਨਾ – 1388***

ਕਿਉਂ ਜੁ ਇਹ ਮਨੁੱਖਾ ਦੇਹੀ ਮਿਲੀ ਉਸ ਪ੍ਰਭੂ ਪਿਆਰੇ ਨੂੰ ਮਿਲਣ ਲਈ ਹੈ। ਇਸੇ ਸਮੇਂ ਅੰਦਰ ਉਸ ਗੋਬਿੰਦ ਨੂੰ ਮਿਲਿਆ ਜਾ ਸਕਦਾ ਹੈ। ਬਾਕੀ ਦੇ ਕੀਤੇ ਕੰਮ ਕਿਸੇ ਲੇਖੇ ਵਿਚ ਨਹੀਂ, ਸਿਰਫ ਪ੍ਰਭੂ ਦਾ ਨਾਮ ਸਾਧ ਸੰਗਤ ਵਿਚ ਬੈਠ ਕੇ ਇਕ ਮਨ ਇਕ ਚਿੱਤ ਹੋ ਕੇ ਜਪਣ ਨਾਲ ਇਸ ਭਵਸਾਗਰ ਤੋਂ ਪਾਰ ਹੋ ਜਾਈਦਾ ਹੈ। ਮਾਇਆ ਦੇ ਰੰਗਾਂ ਵਿਚ ਗਿਆਂ ਇਹ ਜਨਮ ਵੀ ਬਿਰਥਾ ਹੀ ਚਲਾ ਜਾਏਗਾ। ਇਸ ਪ੍ਰਥਾਏ ਗੁਰੂ ਸਾਹਿਬ ਫ਼ੁਰਮਾਉਂਦੇ ਹਨ –

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਪੰਨਾ – 12***

ਇਹ ਵੀ ਗੱਲ ਠੀਕ ਨਹੀਂ ਕਿ ਰਾਤ ਸੌਂ ਕੇ ਗਵਾ ਲਈ ਤੇ ਦਿਨ ਖਾ-ਪੀ ਕੇ ਗੁਜ਼ਾਰ ਲਿਆ, ਜੇਕਰ ਨਾਮ ਨੂੰ ਸਿਮਰ ਕੇ ਉਸ ਪ੍ਰਭੂ ਪ੍ਰਮੇਸ਼ਰ ਦੇ ਅੰਦਰੋਂ ਦਰਸ਼ਨ ਨਹੀਂ ਕੀਤੇ ਤਾਂ ਇਹ ਹੀਰੇ ਜੈਸਾ ਜਨਮ ਕੌਡੀਆਂ ਦੇ ਭਾਅ ਅਤੇ ਹੋਰ ਹੋਰ ਧੰਧਿਆਂ ਵਿਚ ਹੀ ਤੇ ਇਹ ਉਮਰ ਰੂਪੀ ਰਾਤ ਗੁਜ਼ਾਰ ਚਲਿਆ ਜਾਂਦਾ ਹੈ। ਗੁਰੂ ਸਾਹਿਬ ਸਮਝਾਉਂਦੇ ਹਨ –

***ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥***
***ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥***
***ਪੰਨਾ – 156***

ਅਤੇ

***ਪ੍ਰਾਣੀ ਤੂੰ ਆਇਆ ਲਾਹਾ ਲੈਣਿ॥***
***ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥***
***ਪੰਨਾ – 43***

ਇਹ ਗੱਲ ਚੰਗੀ ਤਰ੍ਹਾਂ ਸਮਝ ਵਿਚ ਆ ਜਾਣੀ ਚਾਹੀਦੀ ਹੈ ਕਿ ਦਰਿਆ ਦੇ ਵਗਦੇ ਸਾਫ ਸੁਥਰੇ ਨਿਰਮਲ ਜਲ 'ਚੋਂ ਉਛਲ ਕੇ ਜਦੋਂ ਕੁਝ ਜਲ ਕੰਢਿਆਂ ਤੋਂ ਬਾਹਰ ਹੋ ਟੋਇਆ-ਛਪੜਾਂ ਵਿਚ ਜਾ ਪੈਂਦਾ ਹੈ ਤਾਂ ਉਹ ਆਪਣੇ ਅਸਲੇ ਨਾਲੋਂ ਟੁੱਟ ਜਾਣ ਕਰਕੇ ਉਥੇ ਪਿਆ ਪਿਆ ਹੀ ਕਾਲਾ ਸਿਆਹ ਹੋ ਸੜਿਆਂਦ, ਦੁਰਗੰਧ ਭਰਪੂਰ ਹੋ ਜਾਇਆ ਕਰਦਾ ਹੈ। ਹਾਂ ਜੇਕਰ ਕਿਸੇ ਤਰੀਕੇ ਨਾਲ ਇਸਨੂੰ ਮੁੜ ਉਸ ਅਸਲੇ ਵਗਦੇ ਜਲ ਵਿਚ ਮਿਲਣ ਦਾ ਸੁਭਾਗ ਪ੍ਰਾਪਤ ਹੋ ਜਾਵੇ ਤਾਂ ਇਸਦੀਆਂ ਸਭ ਬੁਰਾਈਆਂ ਆਪਣੇ ਆਪ ਹੀ ਖਤਮ ਹੋ ਸਕਦੀਆਂ ਹਨ। ਇਹੀ ਹਾਲ ਉਸ ਕੰਵਲ ਫੁਲ ਦਾ ਹੈ ਜੋ ਇਹੋ ਜਿਹੇ ਦੁਰਗੰਧ ਭਰੇ ਕਾਲੇ ਪਾਣੀ ਵਿਚ ਖਲੋਤਿਆਂ ਕਾਲਾ ਹੋ ਜਾਣ ਦਾ ਕਾਰਨ ਅਸਲੇ ਨਾਲੋਂ ਵਿਛੋੜਾ ਹੀ ਦਸਦਾ ਹੈ-

***ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥***
***ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ***
***ਨਾਨਕ ਮੈ ਤਨਿ ਭੰਗੁ॥***
***ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥***
***ਪੰਨਾ – 1412***

ਸੋ ਇਹੀ ਹਾਲ ਇਸ ਮਨੁੱਖ ਦੀ ਜੀਵ ਆਤਮਾ ਦਾ ਹੋਇਆ ਪਿਆ ਹੈ। ਆਪਣੇ ਅਸਲੇ ਨਾਲੋਂ, ਉਸ ਪ੍ਰਮੇਸ਼ਰ ਨਾਲੋਂ ਵਿਛੜ ਕੇ ਉਸ ਕੋਇਲ ਵਾਂਗੂੰ ਹੈ ਜੋ ਬਿਰਹਾ ਦੀ ਜਲੀ ਹੋਈ, ਕਾਲੀ ਹੋਈ ਦਿਸਦੀ ਹੈ –

***ਕਾਲੀ ਕੋਇਲ ਤੂ ਕਿਤ ਗੁਨ ਕਾਲੀ॥***
***ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥ ਪੰਨਾ – 794***

ਇਸ ਕਰਕੇ ਜਿਸ ਮਨੁੱਖ ਦੇ ਮਨ ਅੰਦਰ ਆਪਣੇ ਪਿਆਰੇ ਪ੍ਰੀਤਮ ਨੂੰ ਮਿਲਣ ਦੀ ਚਾਹਨਾ ਹੀ ਨਹੀਂ, ਉਸ ਦੇ

'ਆਤਮ ਮਾਰਗ', ਮਈ, 2001

ਦਰਸ਼ਨਾਂ ਲਈ ਤੜਫ ਹੀ ਨਹੀਂ, ਉਸ ਨੂੰ ਪ੍ਰੇਮੀ ਨਹੀਂ ਕਿਹਾ ਜਾ ਸਕਦਾ। ਪ੍ਰੇਮ ਦੀ ਗੱਲ ਉਨ੍ਹਾਂ ਗੋਪੀਆਂ ਕੋਲੋਂ ਪੁਛੀ ਜਾ ਸਕਦੀ ਹੈ ਜੋ ਕ੍ਰਿਸ਼ਨ ਜੀ ਦੇ ਵਿਯੋਗ ਵਿਚ ਤੜਪਦੀਆਂ ਹਨ ਜਾਂ ਉਸ ਪਤੀਬ੍ਰਤਾ ਇਸਤਰੀ ਕੋਲੋਂ ਜੋ ਆਪਣੇ ਪ੍ਰਦੇਸ਼ ਗਏ ਪਤੀ ਦੇ ਵਿਯੋਗ ਵਿਚ ਹਾਲੋ ਬੇਹਾਲ ਹੋ ਕੇ ਇਸ ਆਸ ਨਾਲ ਉਸ ਰਾਹ ਨੂੰ ਵੇਖਦੀ ਹੈ ਕਿ ਕਿਵੇਂ ਉਸਦੇ ਦਰਸ਼ਨ ਹੋ ਜਾਣ। ਇਹੀ ਹਾਲ ਉਨ੍ਹਾਂ ਗੁਰਸਿਖਾਂ ਦਾ ਹੋਇਆ ਕਰਦਾ ਹੈ ਜਿਨ੍ਹਾਂ ਦਾ ਗੁਰੂ ਉਨ੍ਹਾਂ ਤੋਂ ਦੂਰ ਚਲਾ ਗਿਆ ਹੋਵੇ।

***ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥***
***ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥***
***ਪੰਨਾ – 337***

***ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ***
***ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ॥***
***ਮਨੁ ਤਨੁ ਕਾਟਿ ਦੇਉ ਗੁਰ ਆਗੈ***
***ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ॥***
***ਪੰਨਾ – 836***

***ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ***
***ਜਿਉ ਤ੍ਰਿਖਾਵੰਤੁ ਬਿਨੁ ਨੀਰ॥***
***ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥***
***ਹਮਰੀ ਬੇਦਨ ਹਰਿ ਪ੍ਰਭੁ ਜਾਨੈ***
***ਮੇਰੇ ਮਨ ਅੰਤਰ ਕੀ ਪੀਰ॥***
***ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ***
***ਸੋ ਭਾਈ ਸੋ ਮੇਰਾ ਬੀਰ॥ ਪੰਨਾ – 861***

ਇਹ ਤਾਂਘ ਦਰਸ਼ਨਾਂ ਦੀ ਇਥੋਂ ਤੀਕ ਹੋ ਜਾਂਦੀ ਹੈ ਕਿ ਜੇ ਕੋਈ ਉਸ ਪ੍ਰਭੂ ਪਿਆਰੇ ਦੇ ਦਰਸ਼ਨ ਕਰਾ ਦੇਵੇ ਤਾਂ ਉਹ ਜੀਵ ਉਸ ਤੋਂ ਸਦਕੇ ਜਾਂਦਾ ਹੈ, ਵਾਰਨੇ ਜਾਂਦਾ ਹੈ –

***ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ***
***ਹਉ ਤਿਸੁ ਪਹਿ ਆਪੁ ਵੇਚਾਈ॥***
***ਦਰਸਨੁ ਹਰਿ ਦੇਖਣ ਕੈ ਤਾਈ॥ ਪੰਨਾ – 757***

***ਮਸਤਕੁ ਕਾਟਿ ਦੇਉ ਚਰਣਾ ਤਲਿ***
***ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ॥ ਪੰਨਾ – 836***

ਪਰ ਅਜੋਕੇ ਸਮੇਂ ਅੰਦਰ ਇਹ ਮੋਹ, ਮਾਇਆ ਦੇ ਗੁਬਾਰ ਨੇ ਇਸ ਜੀਵ ਨੂੰ ਇੰਨਾਂ ਭਰਮਾਇਆ ਹੋਇਆ ਹੈ ਜੋ ਇਸ ਮਨ ਦੀ ਸੱਚੀ ਤਾਂਘ ਨੂੰ ਮਿਥਿਆ ਜਾਣ ਰਿਹਾ ਹੈ ਅਤੇ ਸਾਹਮਣੇ ਦਿਖਾਈ ਦੇਣ ਵਾਲੇ ਨਾਸ਼ਵੰਤ ਪਦਾਰਥਾਂ ਨੂੰ ਸੱਚਾ–

***ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ॥***
***ਮਨਮੁਖ ਠਉਰ ਨ ਪਾਇਨੀ ਫਿਰਿ ਆਵੈ ਜਾਈ॥***
***ਪੰਨਾ – 786***

ਅਸਲ ਵਿਚ ਇਸ ਮਾਇਆ ਦੀ ਇਹ ਤਾਰੀਫ ਹੈ ਕਿ ਉਹ ਆਪ ਝੂਠੀ ਹੁੰਦੀ ਹੋਈ ਵੀ ਇਸ ਖੇਲ੍ਹ ਕਰਦੇ ਸਮੇਂ ਆਪ ਸੱਚੀ ਬਣਦੀ ਹੈ ਅਤੇ ਖੇਲ੍ਹ ਕਰਨ ਵਾਲੇ ਪ੍ਰਭੂ ਨੂੰ ਮਿਥਿਆ ਬਣਾ ਦਿੰਦੀ ਹੈ। ਕਿਸੇ ਪਦਾਰਥ ਨੂੰ ਸੱਚ ਅਤੇ ਕਿਸੇ ਨੂੰ ਅਸਤਿ ਇਹ ਸਭ ਇਸ ਮਾਇਆ ਦੀ ਹੀ ਮਹਿਮਾ ਹੈ ਜੋ ਅਗਿਆਨੀ, ਨਾ–ਸਮਝ ਪ੍ਰਾਣੀਆਂ ਨੂੰ ਇਸ ਮੋਹ ਦੇ ਜਾਲ ਵਿਚ ਗਰਕ ਕਰਦੀ ਤੁਰੀ ਜਾ ਰਹੀ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ –

***ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥***
***ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥***
***ਪੰਨਾ – 918***

ਸੋ ਜਿਹੜੇ ਜੀਵ ਇਸ ਮਾਇਆ ਰੂਪ ਰੱਸੀ ਨੂੰ ਹੀ ਅਨ੍ਹੇਰੇ ਕਰਕੇ ਸੱਪ ਸਮਝ ਕੇ ਭਰਮਦੇ ਜਾ ਰਹੇ ਹਨ ਉਨ੍ਹਾਂ ਨੂੰ ਉਸ ਮਾਲਾ ਦੇ ਮਣਕਿਆਂ ਵਾਂਗ ਪ੍ਰਤੀਤ ਹੋ ਜਾਣਾ ਚਾਹੀਦਾ ਹੈ ਜੋ ਇਕ ਧਾਗੇ ਨਾਲ ਹੀ ਪਰੋਏ ਹੋਏ ਹੁੰਦੇ ਹਨ। ਇਸ ਗੱਲ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਜਿਵੇਂ ਜਲ ਦੀ ਤਰੰਗ, ਝੱਗ ਤੇ ਬੁਲਬੁਲਾ ਆਦਿ ਦਿਸਦੇ ਤਾਂ ਵੱਖੋ ਵੱਖ ਹਨ ਪਰ ਹੈ ਸਭ ਜਲ ਹੀ। ਇਸੇ ਤਰ੍ਹਾਂ ਇਹ ਜੋ ਕੁਝ ਦਿਸ ਰਿਹਾ ਹੈ, ਮਾਇਆ ਕਾਰਨ ਤਾਂ ਵੱਖੋ ਵੱਖ ਰੂਪ ਅਤੇ ਨਾਵਾਂ ਹੇਠ ਦਿਸਦਾ ਹੈ ਪਰ ਅਸਲ ਵਿਚ ਇਹ ਸਾਰਾ ਪਸਾਰਾ ਉਸ ਇਕ ਪਰਮਾਤਮਾ ਦਾ ਹੀ ਹੈ। ਉਹ ਗੋਬਿੰਦ ਹੀ ਸਰਬਤ੍ਰ ਬਿਰਾਜਮਾਨ ਹੈ। ਇਹ ਉਸੇ ਦੀ ਵੰਡ ਹੀ ਹੈ ਕਿ ਕਿਤੇ ਮਿੱਤਰ, ਕਿਤੇ ਸ਼ਤਰੂ, ਕਿਤੇ ਪਸ਼ੂ–ਪੰਖੀ ਤੇ ਕਿਤੇ ਪਰਬਤ ਸਮੁੰਦਰ ਅਤੇ ਕਿਤੇ ਬਨਸਪਤੀ ਤੇ ਕਿਤੇ ਜੰਗਲ ਆਦਿ ਦਿਸਦੇ ਹਨ ਪਰ ਹੈ ਸਭ ਗੋਬਿੰਦ ਹੀ। ਭਗਤ ਨਾਮਦੇਵ ਜੀ ਫੁਰਮਾਉਂਦੇ ਹਨ –

***ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥***
***ਗੋਬਿੰਦ ਬਿਨੁ ਨਹੀ ਕੋਈ॥***
***ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥***
***ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥***
***ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥***
***ਪੰਨਾ – 485***

ਇਹ ਗੁਰਮਤਿ ਹੈ ਜੋ ਮਨੁੱਖਾ ਜੀਵ ਨੂੰ ਇਕ ਪਰਮਾਤਮਾ ਦੀ ਅੰਸ਼ ਦਸਦੀ ਹੋਈ ਸਭ ਵਿਚ ਉਹ ਆਪ ਹੀ ਰਮ ਰਿਹਾ ਦਾ ਗਿਆਨ ਦੇ ਕੇ ਉਸ ਵਿਚ ਬਲ ਤੇ ਉਤਸ਼ਾਹ ਪੈਦਾ ਕਰਦੀ ਹੈ। ਅਕਾਲਪੁਰਖ ਵਲੋਂ ਦਰਸਾਏ ਵਿਗਿਆਨਕ, ਦਾਰਸ਼ਨਿਕ, ਬੌਧਿਕ ਤੇ ਵਿਵਹਾਰਕ ਤੌਰ ਤੇ ਇਸ ਸੰਸਾਰਕ ਜੀਵਨ ਵਿਚਲੇ ਸਦਾਚਾਰਕ ਤੇ ਏਕੀਸ਼ਰਵਾਦ ਦੇ ਸੰਦੇਸ਼ ***'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ – 97')*** ਦੇ ਮਹਾਵਾਕ ਅਨੁਸਾਰ ਸੂਤਰਬੱਧ ਕਰਦਾ ਹੋਇਆ ਤੋਰਦਾ ਹੈ। ਉਹ ਇਹ ਗੁਰਮਤਿ ਗਾਡੀ ਰਾਹ ਤੇ ਚਲਦਿਆਂ ***'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥' ਪੰਨਾ – 522*** ਦੇ ਮਹਾਵਾਕ ਅਨੁਸਾਰ ਉਸ ਸਤਿਗੁਰੂ ਦੀ ਅਪਾਰ ਬਖਸ਼ਿਸ਼ ਸਦਕਾ ਪਰਮ ਆਨੰਦ ਦੀ ਪ੍ਰਾਪਤੀ ਕਰ ਸਕਦਾ ਹੈ, ਨਾਮ ਦੀ ਪ੍ਰਾਪਤੀ ਹੋ ਸਕਦੀ ਹੈ ਪਰ ਉਸ ਤੋਂ ਬਗੈਰ ਲੱਖਾਂ–ਕ੍ਰੋੜਾਂ ਕਰਮ ਕਰਨ ਨਾਲ ਵੀ ਐਸਾ ਨਹੀਂ ਹੋ ਸਕਦਾ। ਗੁਰੂ ਫੁਰਮਾਨ ਹੈ –

***ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ॥***
***ਪੰਨਾ – 40***

ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ – 'ਸਤਿਗੁਰੂ ਜੀ ਹਰੀ ਦੀ ਪ੍ਰਤੱਖ ਮੂਰਤੀ ਹਨ, ਭਾਵ ਪਰਗਟ ਹਨ, ਸਾਹਮਣੇ

ਹਨ, ਜ਼ਾਹਰ ਹਨ ਤੇ ਆਪਣੇ ਅੰਮ੍ਰਿਤ ਬਚਨ ਸੁਣਾਉਂਦੇ ਹਨ। ਉਹਨਾਂ ਦੇ ਭਾਗ ਭਲੇ ਹਨ ਜੋ ਪ੍ਰਤੱਖ ਹਰੀ (ਗੁਰੂ) ਦੇ ਚਰਨਾਂ ਨਾਲ ਚਿਤ ਲਾਉਂਦੇ ਹਨ –

***ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥***
***ਨਾਨਕ ਭਾਗ ਭਲੇ ਤਿਸ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ॥***
***ਪੰਨਾ – 1264***

ਅਕਾਲ ਪੁਰਖ ਆਪ ਹੀ ਸਤਿਗੁਰੂ ਹਨ ਜੋ ਆਤਮ ਬ੍ਰਹਮ ਰੂਪ ਹਨ ਅਤੇ ਦੇਹ ਧਾਰ ਕੇ ਇਸ ਸੰਸਾਰ ਵਿਚ ਆਤਮ ਦਰਸ਼ਨ ਖਾਤਰ ਆਇਆ ਕਰਦੇ ਹਨ। ਇਸ ਸਰੂਪ ਨੂੰ ਦੇਖ ਕੇ, ਇਸ ਸਰੂਪ ਦੇ ਅੰਮ੍ਰਿਤਮਈ ਬਚਨ ਸੁਣ ਕੇ ਤੇ ਉਨ੍ਹਾਂ ਨੂੰ ਮੰਨ ਕੇ ਹੀ ਇਸ ਜੀਵ ਨੇ ਉਸ ਦੇ ਆਪੇ ਨਾਲ ਅਭੇਦ ਹੋ ਜਾਣਾ ਹੁੰਦਾ ਹੈ। ਗੁਰੂ ਰਾਮਦਾਸ ਜੀ ਸਪਸ਼ਟ ਸ਼ਬਦਾਂ ਰਾਹੀਂ ਫੁਰਮਾਉਂਦੇ ਹਨ ਕਿ –

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***
***ਪੰਨਾ – 442***

ਇਸ ਗੱਲ ਦੀ ਵੀਚਾਰ ਸਾਰੇ ਬੇਦ, ਸਿਮ੍ਰਿਤੀਆਂ ਨੂੰ ਪੜ੍ਹ ਕੇ ਘੋਖ ਕੇ ਨਿਰਣਾ ਗੁਰੂ ਸਾਹਿਬਾਂ ਨੇ ਲਿਆ ਹੈ –

***ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ॥***
***ਪੰਨਾ – 608***

ਅਤੇ

***ਨਾਨਕ ਸੋਧੇ ਸਿੰਮ੍ਰਿਤਿ ਬੇਦ॥***
***ਪਾਰਬ੍ਰਹਮ ਗੁਰ ਨਾਹੀ ਭੇਦ॥*** ***ਪੰਨਾ – 1142***

ਇਸ ਤਰ੍ਹਾਂ ਐਸੇ ਸਤਿਗੁਰੂ ਜੋ ਸਤਿ ਪੁਰਖ ਹੈ ਅਤੇ ਜੋ ਆਤਮ ਗਿਆਨ ਦੀ ਬਖਸ਼ਸ਼ ਕਰਨ ਦੇ ਸਮਰੱਥ ਹੈ – ਦੇ ਚਰਣਾਂ ਨਾਲ ਜੁੜ ਕੇ ਸਿਖ ਦਾ ਉਧਾਰ ਹੋ ਸਕਦਾ ਹੈ –

***ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥***
***ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥***
***ਪੰਨਾ – 286***

ਇਸੇ ਤਰ੍ਹਾਂ ਬ੍ਰਹਮ ਸਰੂਪ ਸਤਿਗੁਰੂ ਦੇ ਦਰਸ਼ਨ ਕੀਤਿਆਂ ਪਰਮ ਅਨੰਦ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ। ਉਸ ਨੂੰ ਮਿਲ ਕੇ ਮਨ ਦੀ ਦੁਬਿਧਾ ਦਾ ਨਾਸ ਤੇ ਪਰਮਪਦ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ ਸੋ ਐਸੇ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ –

***ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥***
***ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥***
***ਪੰਨਾ – 168***

ਗੁਰੂ ਦਾਤਾਰ ਹੈ, ਸਮਰੱਥ ਹੈ ਅਤੇ ਸਭ ਵਿਚ ਸਮਾਇਆ ਹੋਇਆ ਹੈ। ਉਹ ਪ੍ਰਮੇਸ਼ਰ ਆਪ ਹੀ ਪਾਰਬ੍ਰਹਮ ਹੈ ਜੋ ਮਾਇਆ ਰੂਪ ਸਮੁੰਦਰ ਵਿਚੋਂ ਡੁਬਦੇ ਹੋਏ ਆਪਣੇ ਪਿਆਰੇ ਸਿੱਖ ਨੂੰ ਤਰਾ ਲਿਆ ਕਰਦਾ ਹੈ, ਇਹ ਸਾਰਾ ਕੁਝ ਇਸ ਬ੍ਰਹਿਮੰਡ ਨੂੰ ਖੋਜ ਦੇਖ ਕੇ ਹੀ ਪਤਾ ਲਗਾ ਹੈ –

***ਗੁਰੁ ਦਾਤਾ ਸਮਰਥੁ ਗੁਰੁ, ਗੁਰੁ ਸਭ ਮਹਿ ਰਹਿਆ ਸਮਾਇ॥***
***ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥***
***ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ॥***
***ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ॥***
***ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ॥***
***ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ॥***
***ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ॥***
***ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ॥***
***ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥***
***ਪੰਨਾ – 49-50***

ਜੰਗਲਾਂ ਬੀਆ ਬਾਨਾ ਵਿਚ ਖੋਜਣ ਜਾਣ ਦੀ ਲੋੜ ਨਹੀਂ। ਉਹ ਸਰਬ ਵਿਆਪੀ ਹਸਤੀ ਤਾਂ ਤੇਰੇ ਆਪਣੇ ਅੰਦਰ ਹੀ ਹੈ। ਸਤਿਗੁਰੂ ਜੀ ਇਸ ਗੱਲ ਨੂੰ ਇਉਂ ਸਮਝਾਉਂਦੇ ਹਨ ਕਿ ਜਿਵੇਂ ਫੁੱਲ ਵਿਚ ਸੁਗੰਧੀ ਤੇ ਸ਼ੀਸ਼ੇ ਵਿਚ ਪ੍ਰਤੀਬਿੰਬ ਸਮਾਇਆ ਹੋਇਆ ਹੈ, ਇਸੇ ਤਰ੍ਹਾਂ ਉਸ ਨੂੰ ਆਪਣੇ ਹਿਰਦੇ ਵਿਚੋਂ ਖੋਜਣ ਲਈ ਫੁਰਮਾਉਂਦੇ ਹਨ –

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗ ਸਮਾਈ॥***
***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥***
***ਪੰਨਾ – 684***

ਸੋ ਇਸ ਸਾਧਨ ਬਾਰੇ ਸਤਿਗੁਰੂ ਹੀ ਜਾਣਦੇ ਹਨ ਕਿ ਇਸ ਹਿਰਦੇ ਅੰਦਰ ਵਸ ਰਹੇ ਉਸ ਗੋਬਿੰਦ ਨੂੰ ਕਿਵੇਂ ਪ੍ਰਗਟ ਕਰਨਾ ਹੈ ਅਤੇ ਉਨ੍ਹਾਂ ਤੋਂ ਬਗੈਰ ਕੋਈ ਹੋਰ ਜੁਗਤਿ ਨਹੀਂ ਦਸ ਸਕਦਾ।

***ਹਰਿ ਅਉਖਧੁ ਸਭ ਘਟ ਹੈ ਭਾਈ॥***
***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥*** ***ਪੰਨਾ – 259***

ਸੋ ਇਹ ਸਾਰਾ ਬ੍ਰਹਿਮੰਡ ਹੈ ਹੀ ਆਤਮ ਸਰੂਪ ਅਤੇ ਉਸ ਤੋਂ ਬਾਹਰ ਹੋਰ ਕੋਈ ਨਹੀਂ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਇਸ ਆਤਮ ਗਿਆਨ ਦੀ ਪ੍ਰਾਪਤੀ ਪੜ੍ਹਿਆਂ ਨਹੀਂ ਹੋ ਸਕਦੀ, ਇਹ ਤਾਂ ਗੁਰੂ ਦੀ ਸ਼ਰਨ ਆਇਆਂ, ਉਸ ਕੋਲੋਂ ਨਾਮ ਦੀ ਦੀਖਿਆ ਲੈ ਕੇ ਉਸਦਾ ਸਿਮਰਨ ਕਰਕੇ ਹੀ ਹੋ ਸਕਦੀ ਹੈ –

***ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥***
***ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥***
***ਪੰਨਾ – 39***

ਅਤੇ

***ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ॥***
***ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥***
***ਪੰਨਾ – 34***

ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਮਨੁੱਖ ਜੋ ਹੈ ਉਹ ਆਤਮਕ ਅਨੰਦ ਦੇ ਖਜ਼ਾਨਿਆਂ ਨਾਲ ਲਬਾ ਲਬ ਹੈ ਪਰ ਹੈ ਬੇਖਬਰ। ਜਿੰਨਾ ਚਿਰ ਇਨ੍ਹਾਂ ਖਜ਼ਾਨਿਆਂ ਨੂੰ ਜੰਦਰੇ ਵਜੇ ਰਹਿੰਦੇ ਹਨ, ਇਹ ਮਨੁੱਖ ਦੁਖੀ ਰਹਿੰਦਾ ਹੈ। ਜਿਹੜਾ ਮਨੁੱਖ ਨਾਮ-ਸਿਮਰਨ ਦੀ ਕੁੰਜੀ ਨਾਲ ਇਸ ਆਤਮ ਰਸ ਭਰਪੂਰ

‘ਆਤਮ ਮਾਰਗ’, ਮਈ, 2001

ਖਜ਼ਾਨੇ ਦਾ ਅਨੰਦ ਲੈਣ ਲਈ ਤਾਲਾ ਖੋਲ੍ਹਣ ਦਾ ਸਬਕ ਪੜ੍ਹ ਲੈਂਦਾ ਹੈ ਅਤੇ ਜਦੋਂ ਉਸ ਦੇ ਹੱਥ ਇਹ ਕੁੰਜੀ ਆ ਜਾਂਦੀ ਹੈ, ਉਹ ਜਿਹੜਾ ਭੀ ਹੋਵੇ ਉਹ ਉਸ ਖਜ਼ਾਨੇ ਦਾ ਮਾਲਕ ਬਣ ਹੀ ਜਾਇਆ ਕਰਦਾ ਹੈ।

ਭੈਣੀ ਸਾਹਿਬ ਵਾਲੇ ਵੱਡੇ ਮਹਾਂਪੁਰਸ਼ਾਂ ਦਾ ਫੁਰਮਾਨ ਹੈ –

ਸੋ ਜੀ ਮੇਰਾ ਤਾ ਏਹੋ ਕਹਣਾ ਹੈ ਬਾਰੰਬਾਰ ਦਾ ਜੋ ਬਾਣੀ ਪੜ੍ਹੋ ਨਾਲੇ ਭਜਨ ਕਰੋ, ਦੋਮੇ ਕਰਨੇ। ਭਜਨ ਬਿਨਾ ਬਾਣੀ ਨਾਲ ਪਰੀਤੀ ਨਹੀਂ ਲਗਦੀ ਤੇ ਬਾਣੀ ਬਿਨਾਂ ਭਜਨ ਨਾਲ ਪਰੀਤੀ ਨਹੀਂ ਲਗਦੀ। ਭਜਨ ਬਿਨਾ ਬਾਣੀ ਭਾਵੇਂ ਪੜ੍ਹੀਏ, ਪਰ ਬਾਣੀ ਦੇ ਮਤ ਨੂੰ ਨਹੀਂ ਸਮਝਿਆ ਜਾ ਸਕਦਾ।

ਸਿੱਖਾਂ ਨੂੰ ਨਾਮ ਸਿਮਰਨ ਕਰਨ, ਬਾਣੀ ਪੜ੍ਹਨ, ਪਾਠ ਕਰਨ ਤੇ ਪਾਠਾਂ ਦੇ ਭੋਗ ਪੁਆਉਣ ਜਪ-ਜਾਪ, ਰਹਿਰਾਸ, ਸੁਖਮਨੀ, ਆਸਾ ਦੀ ਵਾਰ, ਆਰਤੀ ਸੋਹਿਲਾ ਆਦਿ ਬਾਣੀਆਂ ਨੂੰ ਨਿਤਨੇਮ ਨਾਲ ਪੜ੍ਹਨ ਦੀ ਤਾਕੀਦ ਕੀਤੀ ਹੈ। ਮਹਾਂਪੁਰਸ਼ ਫੁਰਮਾਉਂਦੇ ਹਨ –

ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ। ਪ੍ਰਭਾਤੇ ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਣਗੇ, ਸਤਿ ਕਰ ਮੰਨਣਾ।

ਸਭ ਨੂੰ ਬਾਣੀ ਕੰਠ ਕਰਨ ਦਾ ਹੁਕਮ ਸੁਣਾਈ॥ ਜੇ ਪੁਜ ਆਉਣ ਤਾਂ ਪੰਜ ਗ੍ਰੰਥ ਕੰਠ ਕਰਨ, ਨਹੀਂ ਤਾਂ ਜਪ, ਜਾਪ, ਰਹਿਰਾਸ, ਆਰਤੀ ਸੋਹਿਲਾ, ਸੁਖਮਨੀ, ਆਸਾ ਦੀ ਵਾਰ, ਸਭ ਕੰਠ ਕਰਨ ਜਨਾਨੇ ਮਰਦਾਨੇ, ਨਾਲੇ ਪਿਛਲੀ ਰਾਤ ਨਾਇਕੇ ਪੜ੍ਹਨਾ। ਨਾਲੇ ਫੇਰ ਬਾਣੀ ਪੜ੍ਹ ਕੇ ਜਿਤਨਾ ਬਣਿ ਆਵੇ ਉਤਨਾ ਭਜਨ ਕਰਨਾ।

ਮਹਾਂਪੁਰਸ਼ ਸ੍ਰੀ 108 ਜਗਜੀਤ ਸਿੰਘ ਜੀ ਮਹਾਰਾਜ ਨੇ ਸਾਧ ਸੰਗਤ ਨੂੰ ਉਪਦੇਸ਼ ਦੇਂਦਿਆਂ ਫੁਰਮਾਇਆ –

'ਸਾਧ ਸੰਗਤ ਜੀ ਮੇਰਾ ਜੀਅ ਕਰਦਾ ਏ, ਜਿਵੇਂ ਇਸ ਵੇਲੇ ਏਨੀ ਵੱਡੀ ਗਿਣਤੀ ਵਿਚ ਏਥੇ ਬੈਠੇ ਹੋ, ਅੰਮ੍ਰਿਤ ਵੇਲੇ ਦੋ ਵਜੇ ਭਜਨ ਕਰਨ ਲਈ ਰੋਜ਼ਾਨਾ ਬੈਠੋ। ਤੁਸੀਂ ਹਿੰਮਤ ਕਰੋ, ਸਤਿਗੁਰੂ ਜੀ ਉਦਮ ਬਖਸ਼ਣਗੇ।

***ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥***
***ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥***
***ਪੰਨਾ – 48***

ਸੋ ਇਸ ਤਰ੍ਹਾਂ ਆਤਮ ਚੀਨਣ ਨਾਲ ਇਹ ਮਨੁੱਖਾ ਜੀਵ ਆਪਣੇ ਆਪ ਹੀ ਉਸ ਪਰਮਾਤਮਾ ਦਾ ਰੂਪ ਹੋ ਜਾਇਆ ਕਰਦਾ ਹੈ। ਗੁਰੂ ਫੁਰਮਾਨ ਹੈ –

***ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥***
***ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥***
***ਪੰਨਾ – 421***

**L L L L L L L**

(ਪੰਨਾ 2 ਦੀ ਬਾਕੀ)

ਇਸ ਮਹੀਨੇ ਦੀਆਂ ਹੋਰ ਰਚਨਾਵਾਂ ਵਿਚੋਂ 'ਪ੍ਰਹਿਲਾਦ ਭਗਤ' ਭਗਤੀ ਭਾਵਨਾ ਅਤੇ ਨਾਮ ਸਿਮਰਨ ਦੀ ਐਸੀ ਰਚਨਾ ਹੈ ਜੋ ਕੇਵਲ ਨਾਮ ਸਿਮਰਨ ਲਈ ਉਤਸ਼ਾਹਤ ਹੀ ਨਹੀਂ ਕਰਦੀ ਸਗੋਂ ਮਾਰਗ ਦਰਸ਼ਨ ਵੀ ਕਰਦੀ ਹੈ, ਲੜੀਵਾਰ ਛਪਦੇ ਲੇਖ 'ਅਬਿਨਾਸ਼ੀ ਜੋਤਿ' ਸਾਡੇ ਨਿਸ਼ਚੇ ਅਤੇ ਪ੍ਰਤੀਤੀ ਨੂੰ ਦ੍ਰਿੜ੍ਹ ਕਰਦੇ, ਕੱਚ ਤੋਂ ਕਿਨਾਰਾ ਕਰਨ ਅਤੇ ਸੱਚ ਨੂੰ ਧਾਰਨ ਕਰਨ ਲਈ ਉਤਸ਼ਾਹਤ ਕਰਦੇ ਹਨ। ਗੁਰਸਿੱਖ ਨੇ ਆਪ ਗੁਰੂ ਚਰਨਾਂ ਨਾਲ ਜੁੜਨਾ ਹੈ, ਦੂਜਿਆਂ ਨੂੰ ਜੋੜਨਾ ਵੀ ਹੈ, ਆਪ ਨਾਮ ਜਪਣਾ ਹੈ, ਦੂਜਿਆਂ ਨੂੰ ਜਪਾਉਣਾ ਵੀ ਹੈ। ਆਪ ਜੀ ਨੇ 'ਆਤਮ ਮਾਰਗ' ਦਾ ਆਪ ਵੀ ਅਨੰਦ ਮਾਣਨਾ ਹੈ ਅਤੇ ਦੂਜਿਆਂ ਨੂੰ ਵੀ ਪ੍ਰੇਰਤ ਕਰਕੇ ਇਸ ਉਤਮ ਖਜ਼ਾਨੇ ਨਾਲ ਜੋੜਨਾ ਹੈ ਤਾ ਕਿ ਅਸੀਂ ਸਾਰੇ ਆਪਣੇ ਅਸਲ ਸਰੂਪ 'ਸਤਿ ਸੁਹਾਣ ਸਦਾ ਮਨ ਚਾਉ।' (ਸਤਿਅੰਮ, ਸ਼ਿਵੰਮ, ਸੁੰਦਰਮ) ਦੀ ਪਛਾਣ ਕਰ ਸਕੀਏ ਅਤੇ ਅਨੰਦ ਮਈ, ਵਿਗਾਸਮਈ ਜੀਵਨ ਜੀਵੀਏ।

***ਡਾ. ਜਗਜੀਤ ਸਿੰਘ***

**L L L L L L L**

(ਪੰਨਾ 16 ਦੀ ਬਾਕੀ)

ਵਿਚ ਲੈ ਰਿਹਾ ਹੈ। ਫਿਰ ਗੁਰਸਿੱਖ ਕਿਵੇਂ ਨਾ ਐਸੇ ਸਾਹਿਬ ਦੇ ਭਉਰੇ ਹੋਣ, ਗੁਰੂ ਨੂੰ ਤੱਕ ਤੱਕ ਕੇ ਕਿਵੇਂ ਨਾ ਉਨ੍ਹਾਂ ਨੂੰ ਸਰੂਰ ਆਵੇ, ਲਾਲੀਆਂ ਚੜ੍ਹਨ ਲਟਬਉਰੇ ਹੋ ਹੋ ਜਾਣ। ਆਪ ਜੀ ਦਾ ਤੇਜ ਪ੍ਰਤਾਪ ਚਾਰੇ ਕੁੰਟਾਂ ਵਿਚ ਫੈਲ ਰਿਹਾ ਹੈ। ਜਿਹੜਾ ਵੀ ਆਪ ਜੀ ਦੇ ਪ੍ਰੇਮ ਭਾਵ ਵਿਚ ਆ ਕੇ ਯਾਦ ਕਰਦਾ ਹੈ, ਦਰਸ਼ਨ ਕਰਦਾ ਹੈ, ਆਪ ਜੀ ਦਾ ਹੀ ਬਣ ਜਾਂਦਾ ਹੈ। ਉਸ ਦਾ ਸੁਭਾਅ ਹੀ ਐਸਾ ਹੈ, ਉਹ ਸਭ ਨੂੰ ਦੇਈ ਜਾ ਰਿਹਾ ਹੈ, ਵੰਡੀ ਜਾ ਰਿਹਾ ਹੈ, ਲੈਣ ਵਾਲੇ ਥੱਕ ਜਾਂਦੇ ਹਨ ਪਰ ਉਹ ਨਹੀਂ ਥਕਦਾ।

***ਦੇਦਾ ਦੇ ਲੈਦੇ ਥਕਿ ਪਾਹਿ॥***
***ਜੁਗਾ ਜੁਗੰਤਰਿ ਖਾਹੀ ਖਾਹਿ॥*** ***ਪੰਨਾ – 2***

ਐਸੇ ਸਾਹਿਬ ਦੀ ਬਾਬਤ ਪਾਪੀ ਜਿੰਦੜੀ ਤੇ ਬੇਸਮਝ ਕਲਮ ਕੀ ਲਿਖ ਸਕਦੀ ਹੈ। ਉਨ੍ਹਾਂ ਦੀ ਮਹਿਮਾ ਉਹੀ ਜਾਣਦੇ ਹਨ ਜਾਂ ਉਨ੍ਹਾਂ ਦੇ ਪਿਆਰੇ। ਉਹ ਜਿੰਦੜੀਆਂ ਜੋ ਉਨ੍ਹਾਂ ਦੀ ਪਿਆਰੀ ਯਾਦ ਵਿਚ ਬਸਰ ਹੋਈਆਂ ਜਾ ਹੋ ਰਹੀਆਂ ਹਨ, ਉਹ ਸਰੀਰ ਮੁਬਾਰਕ ਹਨ। ਉਨ੍ਹਾਂ ਦੀਆਂ ਘਾਲ ਕਮਾਈਆਂ ਦਾ ਸਦਕਾ ਅੱਜ ਸਾਡੇ ਵਰਗੇ ਕਲਜੁਗੀ ਜੀਵਾਂ ਦਾ ਉਧਾਰ ਹੋ ਰਿਹਾ ਹੈ। ਆਪ ਜੀ ਦੀ ਅਮੁੱਕ ਕਮਾਈ ਅੱਗੇ, ਐਸੇ ਮੁਰਸ਼ਦ ਅੱਗੇ, ਹਰ ਗੁਰਮੁਖ ਦਾ ਸੀਸ ਸਦਾ ਸਦਾ ਲਈ ਨਮਸਕਾਰ ਕਰਦਾ ਹੈ। ਹੇ ਗੁਰੂ ਨਾਨਕ ਸੱਚੇ ਪਾਤਸ਼ਾਹ ਜੀਉ! ਜਿਥੇ ਆਪ ਜੀ ਨੇ ਸਾਨੂੰ ਆਪਣੀ ਪਿਆਰੀ ਸਤਿਸੰਗਤ ਦੇ ਪਾਤਰ ਬਣਾਇਆ ਹੈ, ਉਥੇ ਕ੍ਰਿਪਾ ਕਰੋ, ਮਿਹਰ ਕਰੋ, ਬਖਸ਼ਿਸ਼ ਕਰੋ ਕਿ ਨਾਮ ਦੇ ਪਾਤਰ ਬਣ ਸਕੀਏ, ਇਹੀ ਬਿਨੈ ਹੈ।

**L L L L L L L**

# ਗੁਰੂ ਅਰਜਨ ਪਰਤਖੁ ਹਰਿ

***ਸੰਤ ਵੀਰਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ***

ਗੁਰੂ ਨਾਨਕ ਪਾਤਸ਼ਾਹ ਜੀ ਦੀ ਬਾਬਰ ਨਾਲ ਐਮਨਾਬਾਦ ਵਿਚ ਪਹਿਲੀ ਭੇਂਟ ਹੋਈ, ਜਿਥੇ ਬਾਬਰ ਨੇ ਸਾਰੇ ਬੰਦਿਆਂ ਨੂੰ ਫੜ ਕੇ ਵਗਾਰ ਵਿਚ ਲਾਇਆ ਹੋਇਆ ਸੀ। ਇਕ ਭਿਆਨਕ ਕਤਲੇਆਮ, ਜੁੱਧ ਦੀ ਭਿਆਨਕਤਾ ਕਰਕੇ, ਭਾਰਤ ਵਾਸੀਆਂ ਦੇ ਮਨਾਂ ਉਤੇ ਇਕ ਤਰ੍ਹਾਂ ਮੁਰਦਿਆਨ ਛਾਈ ਹੋਈ ਸੀ। ਉਹ ਇਸ ਕਹਿਰ ਨੂੰ ਅੱਖੀਂ ਦੇਖ ਕੇ ਕੰਬ ਰਹੇ ਸਨ ਅਤੇ ਅਬੋਲ ਹੋਏ, ਬੇ-ਹਿਸ ਹੋਈਆਂ ਮੂਰਤਾਂ ਹੀ ਬਣੇ ਹੋਏ ਸਨ-

***ਕਾਇਆ ਕਪੜੁ ਟੁਕੁ ਟੁਕੁ ਹੋਸੀ......।।***
***ਪੰਨਾ - 723***

ਮੈਦਾਨੇ ਜੰਗ ਦਾ ਦ੍ਰਿਸ਼ ਅਤਿ ਦੀ ਭਿਆਨਕਤਾ ਪ੍ਰਗਟ ਕਰ ਰਿਹਾ ਸੀ, ਔਰਤਾਂ ਘਰਾਂ ਵਿਚੋਂ ਧਰੂ ਕੇ ਬਾਹਰ ਕੱਢੀਆਂ ਜਾ ਰਹੀਆਂ ਸਨ, ਸਤਿ ਤੋੜੇ ਜਾ ਰਹੇ ਸਨ ਅਤੇ ਇਨਸਾਨੀਅਤ ਦੀ ਅਤਿ ਭਿਆਨਕ ਘਿਨੌਣੀ ਤਸਵੀਰ ਦ੍ਰਿਸ਼ ਵਿਚ ਪਸਰੀ ਮਾਲੂਮ ਦੇ ਰਹੀ ਸੀ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਬਾਬਰ ਵਲ ਸਨਮੁਖ ਹੋ ਕੇ ਫੁਰਮਾ ਰਹੇ ਸਨ -

***ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ।। ਪੰਨਾ - 360***

ਅਤੇ ਤਾੜਨਾ ਕਰ ਰਹੇ ਸਨ ਕਿ ਇਸ ਮਹਾਨ ਜ਼ੁਲਮ ਦਾ, ਅਤਿਆਚਾਰ ਦਾ ਬਦਲਾ ਤੂੰ ਦੇਣਾ ਹੈ ਕਿਉਂਕਿ ਜਦੋਂ ਦੋਹਾਂ ਫੌਜਾਂ ਦੀ ਲੜਾਈ ਹੋ ਰਹੀ ਸੀ, ਸਾਡੇ ਮਨ ਵਿਚ ਕੋਈ ਰੋਸ ਨਹੀਂ ਸੀ। ਐ ਬਾਬਰ! ਜਦੋਂ ਇਕ ਫੌਜ ਹਾਰ ਜਾਂਦੀ ਹੈ ਤਾਂ ਜੇਤੂ ਰਾਜੇ ਦਾ ਰਾਜ ਉਸੇ ਹੀ ਸਮੇਂ ਤੋਂ ਸ਼ੁਰੂ ਹੋ ਜਾਂਦਾ ਹੈ। ਤੈਂ ਆਪਣੀ ਹੋ ਚੁੱਕੀ ਪਰਜਾ ਦੇ ਉਤੇ ਅਤਿਆਚਾਰ ਕੀਤੇ ਅਤੇ ਤੂੰ ਸਕਤੇ ਸੀਂਹ ਦਾ ਰੂਪ ਧਾਰ ਕੇ, ਵੱਗਾਂ ਦੇ ਬਾੜੇ ਵਿਚ ਦਾਖਲ ਹੋ ਕੇ, ਨਿਹੱਥੀ ਗਊ ਰੂਪ ਜਨਤਾ ਨੂੰ ਲਹੂ ਲੁਹਾਨ ਕਰ ਦਿਤਾ। ਤੂੰ ਇਸ ਨਿਤਾਣੀ ਜਨਤਾ ਦਾ ਰਾਜਾ ਬਣ ਚੁਕਿਆ ਹੈਂ, ਦਰਗਾਹ ਵਿਚ ਪੁੱਛ ਤੇਰੇ ਤੋਂ ਹੀ ਕੀਤੀ ਜਾਣੀ ਹੈ -

***ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।।***
***ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।।***
***ਪੰਨਾ - 360***

ਤੈਨੂੰ ਕੋਈ ਦਰਦ ਨਹੀਂ ਆ ਰਿਹਾ - ਇਨ੍ਹਾਂ ਦੁਖੀ ਜੀਵਾਂ ਦੀ ਚੀਕ ਪੁਕਾਰ ਤੇ? ਤੈਂ ਸੁਖੀ ਵਸਦਿਆਂ ਨੂੰ ਮਿੱਟੀ ਵਿਚ ਰੋਲ ਦਿਤਾ, ਹਾਸਿਆਂ ਨੂੰ ਲੰਮੇ ਰੋਣਿਆਂ ਵਿਚ ਬਦਲ ਦਿਤਾ। ਤੂੰ ਗੁਨਹਗਾਰ ਹੈਂ। ਇਸ ਸ੍ਰਿਸ਼ਟੀ ਦਾ ਮਾਲਕ ਵਾਹਿਗੁਰੂ ਜੀ ਹੈ। ਤੇਰੇ ਜ਼ਿੰਮੇ ਰਾਜ ਕਰਨ ਤੇ ਇਨਸਾਫ ਕਰਨ ਦਾ ਕੰਮ ਸੌਂਪਣਾ ਕਰਕੇ ਤੇਰੀ ਜਿੱਤ ਅੱਲਾ ਨੇ ਕਰਾਈ। ਉਹ ਸਾਰਿਆਂ ਦਾ ਹੀ ਹੈ; ਉਹ ਹਿੰਦੂਆਂ ਦਾ ਵੀ ਹੈ, ਮੁਸਲਮਾਨਾਂ ਦਾ ਵੀ ਹੈ, ਚੰਗਿਆਂ ਦਾ ਵੀ ਓਹੀ ਹੈ, ਮਾੜਿਆਂ ਦਾ ਵੀ ਓਹੀ ਹੈ -

***ਕਰਤਾ ਤੂੰ ਸਭਨਾ ਕਾ ਸੋਈ।।***
***ਪੰਨਾ - 360***

ਉਸ ਕਰਤਾ ਪੁਰਖ ਨੇ ਤੈਥੋਂ ਜਵਾਬ ਤਲਬੀ ਦਰਗਾਹ ਵਿਚ ਕਰਨੀ ਹੈ ਅਤੇ ਇਸ ਗੁਨਾਹੇ ਅਜ਼ੀਮ ਦਾ ਫਲ, ਤੈਨੂੰ ਦੋਜ਼ਕਾਂ ਵਿਚ ਸੁੱਟ ਕੇ ਦਿਤਾ ਜਾਵੇਗਾ।

ਇਸ ਰੋਹ ਭਰੀ ਗਰਜ਼ ਨੂੰ ਸੁਣ ਕੇ ਬਾਬਰ ਕੰਬ ਗਿਆ, ਫਜ਼ਲ! ਫਜ਼ਲ! ਦੀ ਮੰਗ ਕੀਤੀ, ਚਰਨਾਂ ਤੇ ਸਿਜਦਾ ਕਰਕੇ ਗਿੜ-ਗਿੜਾਇਆ। ਦਰਵੇਸ਼ ਨਾਨਕ ਜੀ ਦਾ ਜਲਾਲ ਝਲਿਆ ਨਾ ਗਿਆ, ਧੁਰ ਅੰਦਰੋਂ ਕੰਬ ਗਿਆ। ਬੇਨਤੀ ਕਰੀ, "ਹੇ ਦਰਵੇਸ਼ ਸਾਂਈ! ਮੇਰੇ ਤੇ ਰਹਿਮ ਕਰੋ, ਮੇਰੀਆਂ ਅੱਖਾਂ ਨੂੰ ਉਹ ਦੋਜ਼ਕ ਦਿਸ ਰਿਹਾ ਹੈ ਜਿਥੇ ਮੈਥੋਂ ਜਵਾਬ ਤਲਬੀ ਕੀਤੀ ਜਾਵੇਗੀ। ਉਹ ਅੱਗ ਨਾਲ ਸੜਿਆ ਦੋਜ਼ਕ ਮੇਰੇ ਸਨਮੁਖ ਹੈ, ਮੈਨੂੰ ਬਖਸ਼ ਦਿਓ। ਸਚਮੁੱਚ ਮੈਂ ਮਾੜਾ ਕੀਤਾ। ਜਦੋਂ ਲੋਧੀ ਫੌਜ ਹਾਰ ਗਈ ਸੀ ਤਾਂ ਉਸੇ ਸਮੇਂ ਤੋਂ ਮੇਰਾ ਰਾਜ ਸ਼ੁਰੂ ਹੋ ਜਾਂਦਾ ਹੈ ਪਰ ਮੈਂ ਮਨ ਦੇ ਹਨ੍ਹੇਰੇ ਵਿਚ ਰੁੜ੍ਹਿਆ ਆਪਣੇ ਫਰਜ਼ ਦੀ ਪਛਾਣ ਨਾ ਕਰ ਸਕਿਆ ਅਤੇ ਕਤਲੇਆਮ ਦਾ ਹੁਕਮ ਦੇ ਦਿਤਾ। ਹੇ ਦਰਵੇਸ਼

ਸ੍ਰੀ ਗੁਰੂ ਨਾਨਕ ਦੇਵ ਜੀ ਬਾਬਰ ਨੂੰ ਉਪਦੇਸ਼ ਦਿੰਦੇ ਹੋਏ।

'ਆਤਮ ਮਾਰਗ', ਮਈ, 2001

ਸਾਂਈ! ਤੂੰ ਮੇਰੀਆਂ ਅੱਖਾਂ ਖੋਲ੍ਹ ਦਿਤੀਆਂ। ਮੈਂ ਤੇਰੀ ਸ਼ਰਨ ਹਾਂ, ਮੈਨੂੰ ਹੁਕਮ ਦੇਹ, ਤਾਂ ਕਿ ਮੈਂ ਸਿਰ ਨਿਵਾ ਕੇ ਉਸਦੀ ਪਾਲਣਾ ਕਰਾਂ।" ਹੁਕਮ ਹੋਇਆ ਕਿ ਸਾਰੇ ਕੈਦੀ ਛੱਡ ਦੇ, ਸਭਨਾਂ ਦਾ ਸਮਾਨ ਵਾਪਸ ਕਰ, ਜਿਨ੍ਹਾਂ ਦੇ ਘਰ ਜਲ ਗਏ ਉਨ੍ਹਾਂ ਦੇ ਵਸੇਬੇ ਲਈ ਘਰ ਦੇਹ, ਜਿਨ੍ਹਾਂ ਦਾ ਸਮਾਨ ਲੁੱਟ ਲਿਆ ਹੈ ਉਨ੍ਹਾਂ ਦਾ ਸਮਾਨ ਵਾਪਸ ਕਰਕੇ ਉਨ੍ਹਾਂ ਦੀਆਂ ਖੁਸ਼ੀਆਂ ਲੈ। ਆਪਣੇ ਗੁਨਾਹਾਂ ਤੋਂ ਤੋਬਾ ਕਰ। ਪਬਲਿਕ ਨੇ ਤੇਰਾ ਕੀ ਵਿਗਾੜਿਆ ਸੀ ਕਿ ਉਨ੍ਹਾਂ ਨਿਹੱਥਿਆਂ ਨੂੰ ਬਿਨਾਂ ਕਿਸੇ ਗੁਨਾਹ ਦੇ ਘੋਰ ਸਜ਼ਾ ਦਿਤੀ? ਫੌਰਨ ਹੁਕਮ ਦੀ ਤਾਮੀਲ ਹੋ ਗਈ। ਲੋਕ ਬੰਧਨਾਂ ਤੋਂ ਛੁੱਟ ਕੇ ਆਪਣੇ-ਆਪਣੇ ਘਰਾਂ ਨੂੰ ਜਾ ਰਹੇ ਸਨ। ਫੌਜੀਆਂ ਤੋਂ ਲੁੱਟ ਦਾ ਸਮਾਨ ਵਾਪਸ ਲਿਆ ਜਾ ਰਿਹਾ ਸੀ ਅਤੇ ਵਿਖਾ-ਵਿਖਾ ਕੇ ਜਿਨ੍ਹਾਂ ਦਾ ਸਮਾਨ ਲੁਟਿਆ ਸੀ, ਉਨ੍ਹਾਂ ਦਾ ਵਾਪਸ ਕੀਤਾ ਜਾ ਰਿਹਾ ਸੀ। ਜਨਤਾ ਦੀ ਖੁਸ਼ੀ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਮਹਿਸੂਸ ਕਰਕੇ ਬਾਬਰ ਨੂੰ ਰਾਜ ਦੀ ਬਖਸ਼ਿਸ਼ ਕਰ ਦਿਤੀ ਪਰ ਦੋ ਰਾਜ ਕਰ ਦਿਤੇ - ਦੁਨਿਆਵੀ ਰਾਜ ਬਾਬਰ ਕਾ, ਰੂਹਾਨੀ ਰਾਜ ਬਾਬੇ ਕਾ।

***ਬਾਬੇ ਕੇ ਬਾਬਰ ਕੇ ਦੋਊ।।***

ਬਾਬਰ ਨੇ ਗੁਰੂ ਨਾਨਕ ਪਾਤਸ਼ਾਹ ਤੋਂ ਭੁੱਲ ਬਖਸ਼ਾਈ। ਗੁਰੂ ਘਰ ਨਾਲ ਪੂਰੀ ਤਰ੍ਹਾਂ ਨਾਲ ਮੇਲ ਰੱਖਦਾ ਰਿਹਾ। ਪੁੱਤਰ ਹਮਾਯੂੰ ਹਾਰ ਖਾ ਕੇ ਗੁਰੂ ਅੰਗਦ ਪਾਤਸ਼ਾਹ ਜੀ ਦੇ ਪਾਸ ਪੁੱਜਦਾ ਹੈ। ਗੁਰੂ-ਹਜ਼ੂਰੀ ਵਿਚ ਖੜ੍ਹਾ ਹੁੰਦਾ ਹੈ ਪਰ ਉਹ ਬੇਪਰਵਾਹ ਗੁਰੂ ਅੰਗਦ ਦੇਵ ਜੀ, ਆਪਣੀ ਮੌਜ ਵਿਚ ਲੀਨ ਹਨ। ਇਹ ਸਾਮ੍ਹਣੇ ਖੜ੍ਹਾ ਬਖਸ਼ਿਸ਼ ਦੀ ਮੰਗ ਕਰ ਰਿਹਾ ਹੈ ਪਰ ਇਸ ਹਾਰੇ ਹੋਏ ਰਾਜੇ ਦੇ ਮਨ ਵਿਚ ਬੜਾ ਅਭਿਮਾਨ ਹੈ। ਗੁਰੂ ਮਹਾਰਾਜ ਜੀ ਉਪਰ ਸ਼ਸ਼ਤਰ ਚੁੱਕਿਆ। ਮਹਾਰਾਜ ਜੀ ਨੇ ਫੁਰਮਾਇਆ, "ਤੇਰੀ ਬਹਾਦਰੀ ਸ਼ੇਰ ਸ਼ਾਹ ਸੂਰੀ ਦੇ ਸਾਮ੍ਹਣੇ ਕਿਥੇ ਗਈ ਹੋਈ ਸੀ?" ਸ਼ਰਮਿੰਦਾ ਹੋ ਕੇ ਆਪਣੀ ਗਲਤੀ ਦੀ ਤਲਾਫੀ ਲਈ ਬੇਨਤੀ ਕੀਤੀ ਅਤੇ ਆਪਣੇ ਗਏ ਹੋਏ ਰਾਜ ਦੀ ਮੰਗ ਕਰੀ। ਗੁਰੂ ਮਿਹਰ ਦੇ ਘਰ ਆਏ, ਰਾਜ ਦੀ ਬਖਸ਼ਿਸ਼ ਕਰ ਦਿਤੀ।

14 ਸਾਲ ਪਿਛੋਂ ਹਮਾਯੂੰ ਫੇਰ ਭਾਰਤ ਵਰਸ਼ ਦਾ ਰਾਜਾ ਬਣ ਗਿਆ। ਇਸ ਦੇ ਪਿਛੋਂ ਇਸ ਦਾ ਪੁੱਤਰ ਅਕਬਰ ਇਕ ਬਹੁਤ ਹੀ ਬਚਿੱਤਰ ਸਖਸ਼ੀਅਤ ਦਾ ਮਾਲਕ ਸੀ। ਭਾਵੇਂ ਇਕ ਅੱਖਰ ਵੀ ਨਹੀਂ ਸੀ ਪੜ੍ਹਿਆ ਹੋਇਆ ਪਰ ਉਸਦੇ ਅੰਦਰਲੇ ਦਿੱਬ ਨੈਣ ਪ੍ਰਕਾਸ਼ਿਤ ਸਨ। ਉਸ ਦੇ ਰਾਜ ਵਿਚ ਸੀਂਹ ਤੇ ਬੱਕਰੀ ਇਕੋ ਘਾਟ ਤੇ ਪਾਣੀ ਪੀਂਦੇ ਸਨ। ਗੁਰੂ ਅਮਰਦਾਸ ਜੀ ਦੀ ਚਰਨ-ਸ਼ਰਨ ਆ ਕੇ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ, ਖੁਸ਼ੀਆਂ ਲਈਆਂ। ਇਸ ਬਾਦਸ਼ਾਹ ਦੇ ਰਾਜ ਕਾਲ ਵਿਚ ਭਾਰਤ ਨੇ ਬਹੁਤ ਸੁਖ ਵੇਖਿਆ। ਇਸ ਦੇ ਪਿਛੋਂ ਇਸ ਦਾ ਪੁੱਤਰ ਜਹਾਂਗੀਰ ਰਾਜਗੱਦੀ ਦੇ ਉਤੇ ਬੈਠਾ। ਉਸ ਸਮੇਂ ਗੁਰੂ ਅਰਜਨ ਪਾਤਸ਼ਾਹ, ਪੰਜਵੇਂ ਗੁਰੂ ਨਾਨਕ ਸੰਸਾਰ ਦੇ ਅਗਿਆਨ ਦੇ ਛਉੜ ਕੱਟ ਰਹੇ ਸਨ। ਪੰਜਾਬ ਅਤੇ ਸਾਰਾ ਭਾਰਤ ਵਰਸ਼ ਆਪ ਦੇ ਚਰਨਾਂ ਵਿਚ ਪੁੱਜ ਕੇ ਅਧਿਆਤਮ ਮਾਰਗ ਦੀ ਸੋਝੀ ਪ੍ਰਾਪਤ ਕਰ ਰਿਹਾ ਸੀ। ਆਪ ਜੀ ਬਾਣੀ ਦੇ ਬੋਹਿਥ ਸਨ। ਆਪ ਜੀ ਨਿਰੇ ਨੂਰ ਦਾ ਮਹਾਨ ਸੂਰਜ ਸਨ, ਜਿਨ੍ਹਾਂ ਦੇ ਉਪਦੇਸ਼ ਤੋਂ ਹਿੰਦੂ ਤੇ ਮੁਸਲਮਾਨ ਇਕੋ ਤਰ੍ਹਾਂ ਨਾਲ ਪ੍ਰਭਾਵਿਤ ਹੋ ਰਹੇ ਸਨ; ਇਹ ਤਸਵੀਰ ਦਾ ਇਕ ਰੁਖ ਹੈ। ਦੂਜੇ ਪਾਸੇ ਕੱਟੜ ਮੁੱਲਾਂ-ਮੁਲਾਣੇ ਇਸਲਾਮੀ ਰਾਜ ਦਾ ਸੁਪਨਾ ਲੈ ਰਹੇ ਸਨ ਪਰ ਅਕਬਰ ਦੇ ਰਾਜ ਵਿਚ ਉਨ੍ਹਾਂ ਦੀ ਕੋਈ ਪੇਸ਼ ਨਾ ਗਈ।

ਜਿਉਂ ਹੀ ਅਕਬਰ ਦੀ ਮੌਤ ਹੋਈ ਤਾਂ ਇਕ ਦਮ ਕੱਟੜ ਪਾਰਟੀਆਂ ਉਭਰ ਕੇ ਰੰਗ ਮੰਚ ਤੇ ਆ ਗਈਆਂ, ਜਿਨ੍ਹਾਂ ਵਿਚ ਉਚ ਜਾਤੀਏ, ਦੋਹਾਂ ਧਰਮਾਂ ਦੇ ਬੰਦੇ, ਹਿੰਦੂ ਤੇ ਮੁਸਲਿਮ, ਕੁਲ ਅਭਿਮਾਨੀ ਬੀਰਬਲ ਵਰਗੇ ਜੋ ਧਰਮ ਨੂੰ ਦੁਕਾਨ ਸਮਝ ਕੇ ਸੌਦੇ ਵਿਹਾਝਦੇ ਸਨ, ਇਨ੍ਹਾਂ ਦੇ ਅੰਦਰ ਈਰਖਾ ਦੀ ਅੱਗ ਭੜਕ ਉਠੀ। ਅਖਾਉਤੀ ਅਚਾਰੀਏ ਤੇ ਮਾਨਮਤੀਏ ਜੋ ਲੋਕਾਂ ਦੇ ਪਾਰ-ਉਤਾਰੇ ਦੇ ਠੇਕੇਦਾਰ ਬਣੇ ਹੋਏ ਸਨ, ਲੋਕਾਂ ਨੂੰ ਬੁੱਧੂ ਬਣਾ ਕੇ ਧਨ ਬਟੋਰ ਰਹੇ ਸਨ, ਇਨ੍ਹਾਂ ਨੂੰ ਗੁਰੂ ਸਾਹਿਬ ਦੀ ਮਹਾਨ ਅਨੰਦ ਦਿੰਦੀ ਸੀਤਲ ਅਤੇ ਲੋਕ ਪ੍ਰਿਅ ਸਖਸ਼ੀਅਤ, ਬਿਲਕੁਲ ਨਹੀਂ ਭਾ ਰਹੀ ਸੀ। ਗੁਰੂ ਗ੍ਰੰਥ ਸਾਹਿਬ ਜੀ ਦੇ ਉਲਟ ਸ਼ਕਾਇਤਾਂ ਕੀਤੀਆਂ ਗਈਆਂ ਕਿ ਇਸ ਵਿਚ ਪੀਰਾਂ-ਪੈਗੰਬਰਾਂ, ਵੇਦਾਂ, ਸ਼ਾਸ਼ਤਰਾਂ, ਕੁਰਾਨ ਸ਼ਰੀਫ ਦੀ ਨਿੰਦਿਆ ਕੀਤੀ ਗਈ ਹੈ। ਬਾਦਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਸੁਣ ਕੇ ਸੋਨੇ ਦੀਆਂ ਮੋਹਰਾਂ ਭੇਟ ਕੀਤੀਆਂ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਸਰੋਪੇ ਭੇਜੇ ਤੇ ਸ਼ਿਕਾਇਤੀਆਂ ਨੂੰ ਮੂੰਹ ਦੀ ਖਾਣੀ ਪਈ ਪਰ ਜਹਾਂਗੀਰ ਦੇ ਰਾਜ ਵਿਚ ਹਾਲਾਤ ਹੋਰਵੇਂ ਸਨ। ਉਸ ਨੇ ਭਾਵੇਂ ਇਹ ਕਿਹਾ ਸੀ ਕਿ ਉਹ ਇਨਸਾਫ ਕਰਨ ਵੇਲੇ ਆਪਣੀ ਪ੍ਰੇਮ ਸਨੇਹਵਾਨ ਬੇਗਮ ਨੂਰਜਹਾਂ ਨੂੰ ਵੀ ਸਜ਼ਾ ਦੇ ਸਕਦਾ ਹੈ ਪਰ ਦੂਜੇ ਪਾਸੇ ਉਸ ਦੇ ਮਨ ਵਿਚ ਗੁਰੂ ਘਰ ਲਈ ਵਿਰੋਧ ਦਿਨੋਂ-ਦਿਨ ਵਧ ਰਿਹਾ ਸੀ ਕਿਉਂਕਿ ਇਹ ਚੁਗਲਖੋਰ, ਜਿਨ੍ਹਾਂ ਵਿਚ ਪ੍ਰਿਥੀਆ, ਚੰਦੂ ਸ਼ਾਹ ਅਤੇ ਹੋਰ ਪੰਡਤ ਵਗੈਰਾ ਸਨ, ਇਹ ਸਾਰੇ, ਸ਼ੇਖ ਮੁਜ਼ਦੱਦ ਅਲਫਸਾਨੀ ਅਤੇ ਸ਼ੇਖ ਫਰੀਦ ਬੁਖਾਰੀ ਨਾਲ ਮਿਲ ਕੇ ਗੁਰੂ ਘਰ ਦੇ ਖਿਲਾਫ ਖੜਯੰਤਰ ਰਚ ਰਹੇ ਸਨ। ਇਨ੍ਹਾਂ ਨੇ ਜਹਾਂਗੀਰ ਦੇ ਮਨ ਵਿਚ ਗੁਰੂ ਘਰ ਦੇ ਖਿਲਾਫ ਐਤਨੀਆਂ ਝੂਠੀਆਂ ਤੁਹਮਤਾਂ ਲਾਈਆਂ ਕਿ ਉਹ ਪੂਰੀ ਤਰ੍ਹਾਂ ਦੇ ਨਾਲ ਬਿਨਾਂ ਸੋਚੇ ਸਮਝੇ ਗੁਰੂ ਘਰ ਦੇ ਖਿਲਾਫ ਹੋ ਕੇ ਇਸ ਲਹਿਰ ਨੂੰ, ਇਸ ਸੀਤਲ ਸੋਮੇ ਨੂੰ ਪੂਰੀ ਤਰ੍ਹਾਂ ਨਾਲ ਬੰਦ ਕਰਨ ਉਤੇ ਤੁਲਿਆ ਹੋਇਆ ਸੀ। ਉਸ ਦੇ ਮਨ ਵਿਚ ਐਤਨੀ ਘਿਨੌਣੀ ਘਿਰਨਾ ਭਰ ਦਿਤੀ ਗਈ ਸੀ ਕਿ ਉਹ ਛੋਟੇ-ਛੋਟੇ ਬਹਾਨਿਆਂ ਦੇ ਸਹਾਰੇ ਵੱਡੇ ਤੋਂ ਵੱਡਾ ਨੁਕਸਾਨ ਕਰ ਦੇਵੇ। ਸ਼ੇਖ ਮੁਜ਼ਦੱਦ ਅਲਫਸਾਨੀ ਪੂਰੀ ਤਰ੍ਹਾਂ ਇਹ ਸਮਝਦਾ ਸੀ ਕਿ ਇਸਲਾਮੀ ਰਾਜ ਲਿਆਉਣ ਵਿਚ ਜੇ ਕੋਈ ਵੱਡੀ ਰੁਕਾਵਟ ਹੈ ਤਾਂ ਉਹ ਗੁਰੂ ਅਰਜਨ ਪਾਤਸ਼ਾਹ ਜੀ ਦੀ ਸਤਿ ਦੀ ਆਵਾਜ਼ ਹੈ ਜੋ ਹਿੰਦੂ, ਮੁਸਲਮਾਨ ਨੂੰ ਇਕੋ ਪਲੇਟਫਾਰਮ ਤੇ ਜੋੜੀ ਬੈਠੀ ਸੀ। ਸੋ ਉਹ ਜਹਾਂਗੀਰ ਨੂੰ ਭੜਕਾਉਣਾ ਚਾਹੁੰਦਾ ਸੀ। ਜਦੋਂ ਖੁਸਰੋ ਨੇ ਬਗਾਵਤ ਕੀਤੀ, ਉਹ ਹਾਰ ਖਾ ਕੇ ਬਿਆਸ ਦਰਿਆ ਪਾਰ ਕਰਕੇ ਗੁਰੂ ਅਰਜਨ ਪਾਤਸ਼ਾਹ ਦੇ ਪਾਸ ਤਰਨ ਤਾਰਨ ਸਾਹਿਬ ਪਹੁੰਚਦਾ ਹੈ ਅਤੇ ਗੁਰੂ ਕੇ ਲੰਗਰ ਦੀ ਪ੍ਰਥਾ ਦੇ ਮੁਤਾਬਿਕ ਇਨ੍ਹਾਂ ਭੁੱਖੀਆਂ ਫੌਜਾਂ ਨੂੰ ਲੰਗਰ ਵਿਚ ਪ੍ਰਸ਼ਾਦਾ ਛਕਾਇਆ ਗਿਆ, ਜੋ ਬਗੈਰ ਵਿਤਕਰੇ ਤੋਂ ਦਿਤਾ

ਜਾਂਦਾ ਹੈ। ਇਹ ਘਟਨਾ ਬਹੁਤ ਮਹੱਤਵ ਪੂਰਨ ਸੀ ਜਿਸ ਨੂੰ □□□□□□□ ਕਰਕੇ ਜਹਾਂਗੀਰ ਨੂੰ ਪੂਰੀ ਤਰ੍ਹਾਂ ਨਾਲ ਕਹਿਰਵਾਨ ਕੀਤਾ ਜਾ ਸਕਦਾ ਹੈ। ਸ਼ਹਿਜ਼ਾਦਾ ਖੁਸਰੋ ਫੜਿਆ ਗਿਆ, ਸਾਥੀਆਂ ਨੂੰ ਸਜ਼ਾਵਾਂ ਦਿਤੀਆਂ ਗਈਆਂ; ਮਦਦ ਦੇਣ ਵਾਲਿਆਂ ਨੂੰ ਇਨਾਮ ਦਿਤੇ ਗਏ ਪਰ ਇਨ੍ਹਾਂ ਵਿਰੋਧੀਆਂ ਦੇ ਮਨ ਨੂੰ ਕਦ ਚੈਨ ਆਉਂਦੀ ਸੀ, ਉਨ੍ਹਾਂ ਨੇ ਜਹਾਂਗੀਰ ਨੂੰ ਗੁਰੂ ਅਰਜਨ ਪਾਤਸ਼ਾਹ ਜੀ ਦੇ ਖਿਲਾਫ ਬਹੁਤ ਹੀ ਭੜਕਾਇਆ। ਗੁਰੂ ਮਹਾਰਾਜ ਜੀ ਨੂੰ ਲਾਹੌਰ ਬੁਲਾਇਆ ਗਿਆ – ਬਿਨਾਂ ਕਿਸੇ □□□□□□□ ਕਰਨ ਦੇ, ਯਾਸ਼ਾ ਦੀ ਸਜ਼ਾ ਦੇ ਹੁਕਮ ਜਾਰੀ ਕਰ ਦਿਤੇ। ਇਹ ਸਜ਼ਾ ਦਰਵੇਸ਼ਾਂ ਤੇ ਸਾਧੂਆਂ ਨੂੰ ਇਸ ਲਈ ਦਿਤੀ ਜਾਂਦੀ ਹੈ ਕਿ ਜੇ ਉਨ੍ਹਾਂ ਦਾ ਖੂਨ ਧਰਤੀ ਉਤੇ ਡੁੱਲ੍ਹ ਜਾਵੇ ਤਾਂ ਉਨ੍ਹਾਂ ਦੀ ਰੂਹ ਬਾਦਸ਼ਾਹ ਨੂੰ ਸੌਣ ਨਹੀਂ ਦਿੰਦੀ ਅਤੇ ਡਰ ਪੈਦਾ ਕਰਦੀ ਰਹਿੰਦੀ ਹੈ।

ਅਸਾਡੇ ਇਤਿਹਾਸਕਾਰ ਬਹੁਤ ਕਿਸਮ ਦੇ ਕਾਰਨ ਲਿਖਦੇ ਹਨ ਜਿਨ੍ਹਾਂ ਵਿਚੋਂ ਚੰਦੂ ਦੀ ਲੜਕੀ ਦਾ ਰਿਸ਼ਤਾ ਜੋ ਗੁਰੂ ਹਰਿਗੋਬਿੰਦ ਪਾਤਸ਼ਾਹ ਲਈ ਭੇਜਿਆ ਗਿਆ ਸੀ, ਉਸ ਨੂੰ ਨਾ-ਪ੍ਰਵਾਨ ਕਰਨਾ ਵੱਡਾ ਕਾਰਨ ਦਸਦੇ ਹਨ। ਇਹ ਠੀਕ ਹੈ ਕਿਉਂਕਿ ਚੰਦੂ, ਗੁਰੂ ਮਹਾਰਾਜ ਜੀ ਦੇ ਇਸੇ ਗੱਲੋਂ ਖਿਲਾਫ ਹੋਇਆ। ਆਪਣੇ ਅਭਿਮਾਨ ਵਿਚ ਆਪਣੀ ਕੀਤੀ ਹੋਈ ਗੁਸਤਾਖੀ ਨੂੰ ਵਿਚਾਰ ਨਹੀਂ ਰਿਹਾ ਸੀ। ਉਸਨੇ ਕਿਹਾ ਸੀ ਕਿ ਮੈਂ ਉਚੀ ਜਾਤੀ ਦਾ ਖਤਰੀ ਵੱਡੇ ਆਹੁਦੇ ਉਤੇ ਲੱਗਿਆ ਹੋਇਆ, ਬਹੁਤ ਇਜ਼ਤ ਵਾਲਾ ਬੰਦਾ; ਤੇ ਗੁਰੂ ਅਰਜਨ ਇਕ ਦਰਵੇਸ਼, ਜਿਨ੍ਹਾਂ ਦੇ ਕੋਲ ਕੋਈ ਜਗੀਰ ਨਹੀਂ, ਕੋਈ ਸਰਕਾਰੀ ਅਹੁਦਾ ਨਹੀਂ; ਰਿਸ਼ਤਾ ਕਰਕੇ ਆਉਣ ਵਾਲਿਆਂ ਪਰੋਹਤਾਂ ਨੂੰ ਸੰਬੋਧਨ ਕਰ ਕੇ ਕਿਹਾ ਕਿ ਤੁਸੀਂ ਬਹੁਤ ਘਟੀਆ ਕੰਮ ਕਰਿਆ ਕਿ ਚੁਬਾਰੇ ਦੀ ਇੱਟ ਗੰਦੇ ਪਾਣੀ ਨਿਕਲਣ ਵਾਲੀ ਨਾਲੀ ਵਿਚ ਲਾ ਦਿਤੀ ਹੈ। ਉਸ ਦੇ ਮਨ ਵਿਚ ਗੁਰੂ ਘਰ ਲਈ ਹੱਦ ਦਰਜੇ ਦੀ ਹਿਕਾਰਤ ਸੀ। ਇਹ ਇਕ ਕਾਰਨ ਤਾਂ ਹੋ ਸਕਦਾ ਹੈ ਪਰ ਸਾਰੇ ਕਾਰਨ ਨਹੀਂ ਹਨ। ਇਸ ਦੇ ਨਾਲ ਬਹੁਤ ਸਾਰੇ ਰਾਜਸੀ ਕਾਰਨ ਸਨ। ਅਕਬਰ ਗੁਰੂ ਘਰ ਦਾ ਹੱਦੋਂ ਵੱਧ ਸ਼ਰਧਾਲੂ ਸੀ। ਉਸ ਦੇ ਬਹੁਤ ਸਾਰੇ ਉਚ ਪਦਵੀਆਂ ਦੇ ਅਫਸਰ ਹਿੰਦੂ-ਮੁਸਲਮਾਨ, ਗੁਰੂ ਘਰ ਦੇ ਸ਼ਰਧਾਲੂ ਸਨ, ਖਾਸ ਕਰਕੇ ਲਾਹੌਰ ਦਾ ਸੂਬੇਦਾਰ ਵਜ਼ੀਰ ਖਾਨ ਅਤੇ ਉਚ ਕੋਟੀ ਦੇ ਫਨਾਹ-ਫਿਲਾਹ ਹਾਲਤ ਦੇ ਦਰਜੇ ਵਾਲੇ ਫਕੀਰ ਮੀਆਂ-ਮੀਰ, ਜਿਨ੍ਹਾਂ ਦਾ ਰਸੂਖ ਹਿੰਦੂ-ਮੁਸਲਮਾਨਾਂ ਦੋਹਾਂ ਵਿਚ ਸੀ, ਉਹ ਵੀ ਗੁਰੂ ਮਹਾਰਾਜ ਜੀ ਉਪਰ ਪੂਰੀ ਅਕੀਦਤ ਰਖਦੇ ਸਨ।

ਗੁਰੂ ਮਹਾਰਾਜ ਜੀ ਨੇ, ਲਾਹੌਰ ਵਿਚ ਜਦੋਂ ਮਹਾਂ ਮਰੀ ਫੈਲੀ, ਉਸ ਵੇਲੇ ਬਗੈਰ ਵਿਤਕਰੇ ਦੇ ਮੁਰਦਿਆਂ ਨੂੰ ਦਫਨਾਇਆ ਤੇ ਸਸਕਾਰਿਆ, ਸਾਰਾ ਕੰਮ ਗੁਰੂ ਮਹਾਰਾਜ ਦੀ ਹਾਜ਼ਰੀ ਵਿਚ ਹੋਇਆ। ਲੋੜਵੰਦਾਂ ਦੀ ਵਸਤਰ, ਅਨਾਜ ਨਾਲ ਮਦਦ ਕੀਤੀ ਗਈ। ਉਹ ਸਾਰੇ ਗੁਰੂ ਮਹਾਰਾਜ ਉਪਰ ਕੁਰਬਾਨ ਹੋ ਰਹੇ ਸਨ। ਇਸ ਤੋਂ ਇਲਾਵਾ ਪੰਜਾਬ ਦਾ ਕਿਸਾਨ ਵਰਗ ਗੁਰੂ ਮਹਾਰਾਜ ਨੂੰ ਆਪਣਾ ਮਸੀਹਾ ਸਮਝਦਾ ਸੀ ਕਿਉਂਕਿ ਕਾਲ ਪੈਣ ਵੇਲੇ ਜਦੋਂ ਮਾਮਲਾ ਦੇਣ ਵਾਸਤੇ ਉਨ੍ਹਾਂ ਕੋਲ ਕੁਝ ਵੀ ਨਹੀਂ ਸੀ ਤਾਂ ਗੁਰੂ ਮਹਾਰਾਜ ਨੇ ਅਕਬਰ ਨੂੰ ਕਹਿ ਕੇ ਇਨ੍ਹਾਂ ਕਿਸਾਨਾਂ ਦੀ ਪੂਰੀ ਮਦਦ ਕੀਤੀ ਸੀ ਤੇ ਮਾਲੀਆ ਮਾਫ ਕਰਾ ਦਿਤਾ ਸੀ। ਇਸ ਤਰ੍ਹਾਂ ਗੁਰੂ ਮਹਾਰਾਜ ਜੀ ਦਾ ਪ੍ਰਭਾਵ ਪੰਜਾਬ ਅਤੇ ਭਾਰਤ ਵਰਸ਼ ਵਿਚ ਬਹੁਤ ਜ਼ਿਆਦਾ ਸੀ। ਜਹਾਂਗੀਰ ਇਨ੍ਹਾਂ ਗੱਲਾਂ ਨੂੰ ਅੱਛੀ ਤਰ੍ਹਾਂ ਜਾਣਦਾ ਸੀ ਅਤੇ ਛੇਤੀਂ-ਛੇਤੀਂ ਗੁਰੂ ਘਰ ਨਾਲ ਵਿਗਾੜ ਨਹੀਂ ਪਾਉਣਾ ਚਾਹੁੰਦਾ ਸੀ ਪਰ ਖੁਸਰੋ ਦੀ ਬਗਾਵਤ ਵੇਲੇ ਉਸਦੀਆਂ ਦਿਤੀਆਂ ਹੋਈਆਂ ਦਹਿਸ਼ਤ ਪਾਉਣ ਵਾਲੀਆਂ ਸਜ਼ਾਵਾਂ ਨੇ ਜਨਤਾ ਨੂੰ ਕੰਮਪਾਇਮਾਨ ਕਰ ਦਿਤਾ ਸੀ। ਸੋ ਇਹ ਮੌਕਾ ਅਜਿਹਾ ਸੀ ਕਿ ਗੁਰੂ ਘਰ ਨਾਲ ਟੱਕਰ ਸਮੇਂ ਜਨਤਾ ਨੇ ਅਬੋਲ ਹੀ ਰਹਿਣਾ ਸੀ। ਵਿਰੋਧੀਆਂ ਨੇ ਸ਼ਿਕਾਇਤ ਕੀਤੀ ਕਿ ਗੁਰੂ ਅਰਜਨ ਦੇਵ ਜੀ ਨੇ ਅਮੀਰ ਖੁਸਰੋ ਦੀ ਪੈਸੇ ਨਾਲ ਵੀ ਮਦਦ ਕੀਤੀ ਹੈ ਅਤੇ ਲੰਗਰ ਵਿਚ ਪ੍ਰਸ਼ਾਦਾ ਛਕਾ ਕੇ ਉਸ ਦੇ ਹੱਕ ਵਿਚ ਦੁਆ ਕੀਤੀ ਸੀ। ਇਨ੍ਹਾਂ ਹੀ ਕਾਰਨਾਂ ਕਰਕੇ ਉਸ ਦੀ ਪਹਿਲਾਂ ਹੀ ਮਿੱਥੀ ਹੋਈ ਵਿਉਂਤ ਦੇ ਮੁਤਾਬਿਕ, ਗੁਰੂ ਘਰ ਨਾਲ ਟੱਕਰ ਲੈਣ ਲਈ ਕਾਫੀ ਸੀ। ਉਸ ਨੇ ਇਸ ਘਟਨਾ ਦਾ ਜ਼ਿਕਰ ਤੁਜ਼ਕੇ ਜਹਾਂਗੀਰੀ ਵਿਚ ਇਸ ਤਰ੍ਹਾਂ ਨਾਲ ਕੀਤਾ –

"ਦਰਿਆ ਬਿਆਸ ਕੰਢੇ ਗੋਇੰਦਵਾਲ ਵਿਖੇ ਇਕ ਅਰਜਨ ਨਾਮ ਦਾ ਹਿੰਦੂ ਰਹਿੰਦਾ ਸੀ। ਉਹ ਪੀਰ ਤੇ ਸ਼ੇਖ ਹੋਣ ਦਾ ਦਾਅਵਾ ਕਰਦਾ ਸੀ। ਸਿੱਧੇ ਸਾਦੇ ਹਿੰਦੂ ਤੇ ਅਣਜਾਣ ਤੇ ਕਮੀਨੇ ਮੁਸਲਮਾਨ ਉਸਨੇ ਅਨੁਯਾਈ ਬਣਾ ਲਏ ਸਨ। ਚਿਰਾਂ ਤੋਂ ਮੇਰੇ ਦਿਲ ਵਿਚ ਸੀ ਕਿ ਝੂਠ ਦੀ ਦੁਕਾਨ ਨੂੰ ਬੰਦ ਕਰਵਾਇਆ ਜਾਏ ਜਾਂ ਫਿਰ ਅਰਜਨ ਨੂੰ ਇਸਲਾਮੀ ਜਮਾਤ ਵਿਚ ਸ਼ਾਮਲ ਕਰ ਲਿਆ ਜਾਵੇ। ਉਨ੍ਹਾਂ ਦਿਨਾਂ ਵਿਚ ਖੁਸਰੋ ਗੋਇੰਦਵਾਲ ਦੇ ਰਾਹੋਂ ਲੰਘਿਆ। ਇਸ ਮੂਰਖ ਮਰਦ ਨੇ ਉਸ ਦੀ ਸੇਵਾ ਕੀਤੀ ਤੇ ਆਪਣੇ ਡੇਰੇ ਠਹਿਰਾਇਆ।

ਜਦੋਂ ਇਹ ਗੱਲ ਅਸਾਂ ਸੁਣੀ ਤਾਂ ਮੈਨੂੰ ਅਰਜਨ ਦੇ ਝੂਠ ਤੇ ਕੁਫਰ ਦਾ ਯਕੀਨ ਹੋ ਗਿਆ ਤੇ ਮੈਂ ਉਸ ਨੂੰ ਹਾਜ਼ਰ ਕਰਨ ਦਾ ਹੁਕਮ ਦਿਤਾ, ਉਸ ਦਾ ਘਰ-ਬਾਰ ਤੇ ਟੱਬਰ, ਬੱਚੇ ਮੁਰਤਜ਼ਾਖਾਨ (ਸ਼ੇਖ ਫਰੀਦ ਬੁਖਾਰੀ ਜੋ ਸੇਖ ਅਹਿਮਦ ਸਰਹੰਦੀ ਮੁਜ਼ਦੱਦ ਅਲਫਸਾਨੀ ਦਾ ਫਰਮਾਬਰਦਾਰ ਸੀ), ਨੂੰ ਸੌਂਪੇ, ਉਸਦਾ ਸਾਰਾ ਮਾਲ ਅਸਬਾਬ ਜ਼ਬਤ ਕਰ ਲਿਆ ਅਤੇ ਹੁਕਮ ਦਿਤਾ ਕਿ 'ਊਂ ਰਾ ਬ-ਸਿਆਸਤ ਵਾ ਯਾਸਾ ਕਤਲ ਰਸਾਨੰਦ।" ਉਸ ਨੂੰ ਯਾਸ਼ਾ ਦੀ ਸਜ਼ਾ ਰਾਹੀਂ ਮੌਤ ਦਾ ਦੰਡ ਮਿਲੇ।"

ਚੰਦੂ ਨੇ ਜਦੋਂ ਪ੍ਰੋਹਿਤ ਰਿਸ਼ਤਾ ਕਰਨ ਲਈ ਭੇਜਿਆ ਤਾਂ ਉਹ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਰਿਸ਼ਤਾ ਪੱਕਾ ਕਰ ਗਿਆ। ਦਿੱਲੀ ਵਿਖੇ ਸ਼ਗਨ ਭੇਜਣ ਵੇਲੇ ਚੰਦੂ ਨੇ ਕੁਝ ਉਘੇ ਸਿੱਖ ਵੀ ਬੁਲਾਏ ਤੇ ਉਥੇ ਹੰਕਾਰ ਭਰੇ ਸ਼ਬਦ ਬੋਲੇ। ਅਭਿਮਾਨੀ ਨੇ ਕਿਹਾ, ਪ੍ਰੋਹਿਤ ਜੀ! ਤੁਸੀਂ ਗੱਲ ਸੋਚ ਸਮਝ ਕੇ ਨਹੀਂ ਕੀਤੀ। ਮੇਰੀ ਲੜਕੀ ਬਹੁਤ ਉਚੀ ਕੁਲ ਨਾਲ ਸਬੰਧ ਰੱਖਣ ਵਾਲੀ ਸੀ। ਉਹ ਚੁਬਾਰੇ ਦੀ ਇੱਟ ਸੀ, ਤੁਸੀਂ ਮੋਰੀ ਵਾਲੀ ਕੁਲ ਨਾਲ ਲਗਾ ਆਏ ਹੋਂ।

ਸ੍ਰੀ ਗੁਰੂ ਅਰਜਨ ਦੇਵ ਜੀ

***ਕਨਿਆ ਈਟ ਚੁਬਾਰੇ ਕੀ ਮਮ***
***ਮੋਰੀ ਸਮ ਕੁਲ ਮਹਿ ਦੀ ਸੋਇ।।***

ਗੁਰਸਿੱਖ ਨਿੰਦਿਆ ਸਹਿਨ ਨਾ ਕਰ ਸਕੇ, ਉਨ੍ਹਾਂ ਨੇ ਗੁਰੂ ਮਹਾਰਾਜ ਜੀ ਨੂੰ ਪਤ੍ਰਿਕਾ ਲਿਖ ਕੇ ਭੇਜ ਦਿਤੀ –

***ਆਪ ਚੁਬਾਰਾ ਬਨਿਓ ਪਾਪੀ।***
***ਗੁਰ ਕਾ ਘਰ ਇਨ ਮੋਰੀ ਥਾਪੀ।***
***ਨਿੰਦੀ ਯਾ ਬਿਧਿ ਉਨ ਗੁਰਗਾਦੀ।***
***ਕੀਏ ਨ ਚਾਹੀਏ ਇਨ ਕੇ ਸ਼ਾਦੀ।***

ਇਕ ਗੁਰਸਿੱਖ ਦੇ ਪਾਸ ਚਿੱਠੀ ਭੇਜ ਦਿਤੀ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਤੇ ਹੋਰ ਸਿੱਖਾਂ ਨੂੰ ਬੁਲਾ ਕੇ ਚਿੱਠੀ ਸੁਣਾਈ। ਫੈਸਲਾ ਹੋਇਆ ਕਿ ਸਗਾਈ ਲਈ ਨਾ ਜਾਵੇ, ਅਸੀਂ ਤਾਂ ਕਿਸੇ ਨਿਰਹੰਕਾਰੀ ਪੁਰਸ਼ ਦਾ ਰਿਸ਼ਤਾ ਲਵਾਂਗੇ –

***ਬਾਬੇ ਬੁੱਢੇ ਅਰ ਗੁਰਦਾਸ।***
***ਇਤਿਆਦਿਕ ਸਿੱਖ ਥੇ ਜੋ ਪਾਸ।***
***ਚਿੱਠੀ ਸਭ ਕੋ ਗੁਰੂ ਸੁਣਾਈ।***
***ਸਭ ਨੇ ਕਿਹੋ, ਨ ਲੇਹੁ ਸਗਾਈ। ਪੰਥ ਪ੍ਰਕਾਸ਼***

ਸੂਰਜ ਪ੍ਰਕਾਸ਼ ਅਨੁਸਾਰ –

***ਸਾਕਤ ਸੁਤਾ ਨ ਲੇਹਿੰਗੇ, ਨਹਿ ਸ਼ਰਧਾ ਗੁਰ ਭੌਨ।***

ਸ਼ਗਨ ਵਾਪਸ ਮੁੜ ਗਿਆ। ਚੰਦੂ ਨੇ ਹੰਕਾਰ ਵਿਚ ਆ ਕੇ ਕਿਹਾ ਕਿ ਅਸੀਂ ਸ਼ਾਹੀ ਖੱਤਰੀ ਧਰਮਾਇਣ ਕਹਾਹੀਏ। ਉਹ ਸਰੀਣ ਨਿਵਾਂਦੀਏ, ਉਹ ਸਾਡੇ ਤੋਂ ਛੋਟੇ ਹੁੰਦੇ ਹੋਏ ਰਿਸ਼ਤਾ ਮੋੜਦੇ ਹਨ। ਮੁਹੰਮਦ ਲਤੀਫ ਲਿਖਦਾ ਹੈ ਕਿ ਚੰਦੂ ਨੇ ਇਕ ਲੱਖ ਰੁਪਈਆ ਰਿਸ਼ਤਾ ਮੰਨ ਲੈਣ ਲਈ ਭੇਜਿਆ। ਗੁਰੂ ਮਹਾਰਾਜ ਜੀ ਨੇ ਕਿਹਾ, ਜੇ ਰਾਜ ਵੀ ਦਾਜ ਵਿਚ ਦਿਤਾ ਜਾਵੇ ਤਾਂ ਵੀ ਅਸੀਂ ਸੰਗਤ ਦੇ ਬਚਨ ਨਹੀਂ ਮੋੜ ਸਕਦੇ।

ਚੰਦੂ ਮੁਖਾਲਫ ਬਣ ਗਿਆ। ਪ੍ਰਿਥੀ ਚੰਦ ਤਾਂ ਪਹਿਲਾਂ ਹੀ ਗੁਰਗੱਦੀ ਨਾ ਮਿਲਣ ਕਰਕੇ ਗੁਰੂ ਅਰਜਨ ਪਾਤਸ਼ਾਹ ਬਾਰੇ ਬਹੁਤ ਹੀ ਬੁਰੀਆਂ ਗੱਲਾਂ ਸੋਚਦਾ ਰਹਿੰਦਾ ਸੀ। ਦੂਜੇ ਪਾਸੇ ਕੱਟੜ ਮਜ਼੍ਹਬੀ ਜਨੂੰਨੀ ਹਿੰਦੂ ਮੁਸਲਮਾਨ ਦੋਨੋਂ ਹੀ ਧਰਮਾਂ ਵਿਚ ਗੁਰੂ ਘਰ ਦੇ ਪ੍ਰਕਾਸ਼ ਦੇ ਸੂਰਜ ਦੀ ਰੋਸ਼ਨੀ ਨੂੰ ਆਪਣੀਆਂ ਉੱਲੂ ਵਰਗੀਆਂ ਅੱਖਾਂ ਨਾਲ ਵੇਖਣਾ ਬਿਲਕੁਲ ਹੀ ਪਸੰਦ ਨਹੀਂ ਸਨ ਕਰਦੇ। ਸਾਜਿਸ਼ਾਂ ਕਰਕੇ ਸੁਲਭੀ ਖਾਨ ਅਤੇ ਸੁਲਹੀ ਖਾਨ ਵਰਗਿਆਂ ਨੂੰ ਗੁਰੂ ਮਹਾਰਾਜ ਜੀ ਉਪਰ ਚੜ੍ਹਾਉਂਦੇ ਰਹੇ। ਖੁਸਰੋ ਦੀ ਬਗਾਵਤ ਹੋ ਜਾਣ ਕਰਕੇ ਇਨ੍ਹਾਂ ਸਾਰਿਆਂ ਨੂੰ ਮੌਕਾ ਮਿਲ ਗਿਆ। ਗੁਰੂ ਮਹਾਰਾਜ ਜੀ ਦੇ ਵਿਰੋਧ ਵਿਚ ਇਕ ਬਹੁਤ ਸ਼ਕਤੀਸ਼ਾਲੀ □□□□□ (ਜੁੰਡਲੀ) ਜਹਾਂਗੀਰ ਦੇ ਦੁਆਲੇ ਸਦਾ ਹੀ ਤਾਕ ਵਿਚ ਰਹਿੰਦੀ ਸੀ ਕਿ ਕਦੋਂ ਗੁਰੂ ਘਰ ਨੂੰ ਨੁਕਸਾਨ ਪਹੁੰਚਾਇਆ ਜਾ ਸਕੇ ਕਿਉਂਕਿ ਉਸ ਥਾਂ ਦੇ ਉਤੇ ਗੁਰੂ ਘਰ ਰਾਹੀਂ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਰੋਸ਼ਨੀ ਵਿਚ ਸਾਰੇ ਸੰਸਾਰ ਨੂੰ ਅੱਲਾਹ ਦੇ ਨੂਰ ਵਿਚੋਂ ਪ੍ਰਗਟ ਹੋਇਆ ਪੂਰਨ ਏਕਤਾ ਦ੍ਰਿੜ੍ਹਾਉਂਦਾ ਸੀ। ਉਚਾ ਗਿਆਨ, ਸ਼ਰ੍ਹਾ ਤੇ ਕਰਮਕਾਂਡ ਦੇ ਬੰਧਨਾਂ ਨੂੰ ਤੋੜ ਕੇ ਇਨਸਾਨ ਨੂੰ ਦਸਦਾ ਸੀ ਕਿ ਤੂੰ ਮਜ਼੍ਹਬਾਂ ਦੇ ਬੰਧਨਾਂ ਵਿਚ ਪੈ ਕੇ ਵਕਤ ਗੁਜ਼ਾਰਨ ਨਹੀਂ ਆਇਆ, ਤੇਰਾ ਅਸਲੀ ਮਨੋਰਥ, ਅੰਦਰ ਵਸਦੇ ਪ੍ਰਭੂ ਨਾਲ ਮੇਲ ਹੈ, ਜੋ ਗੁਰੂ ਦਾ ਸ਼ਬਦ ਪ੍ਰਾਪਤ ਕਰਕੇ ਘਾਲ ਕਮਾਈ ਰਾਹੀਂ ਪ੍ਰਾਪਤ ਹੋ ਸਕਦਾ ਹੈ। ਆਪ ਫੁਰਮਾਉਂਦੇ ਹਨ ਕਿ –

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ।।***

ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠੇ ਹੋਏ।

*ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥*
*ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥*
*ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥*
*ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥*
*ਪੰਨਾ - 309*

ਗੁਰੂ ਮਹਾਰਾਜ ਜੀ ਦਾ ਉਪਦੇਸ਼, ਆਦਮੀ ਦੇ ਦੁਆਲੇ ਕੱਟੜ ਪੰਥੀਆਂ ਵਲੋਂ ਪਾਏ ਗਏ ਭਰਮ ਭੁਲੇਖੇ, ਸ਼ਰਾ ਦੇ ਸੰਗਲ ਅਤੇ ਵਾਧੂ ਰਸਮ ਰਿਵਾਜਾਂ ਦੀਆਂ ਕਾਲੀਆਂ ਵਲਗਣਾਂ ਨੂੰ ਤੋੜ ਕੇ ਸੱਚ ਦਾ ਪ੍ਰਕਾਸ਼ ਕਰਕੇ ਆਦਮੀ ਨੂੰ ਪੂਰੀ ਸੇਧ ਦਿੰਦਾ ਹੋਇਆ ਪ੍ਰੇਰਨਾ ਦਿੰਦਾ ਸੀ ਕਿ ਵਾਹਿਗੁਰੂ ਜੀ ਇਸੇ ਸਰੀਰ ਦੇ ਅੰਦਰ ਸਮਾਏ ਹੋਏ ਹਨ, ਜੋ ਗੁਰੂ ਦੀ ਕ੍ਰਿਪਾ ਨਾਲ ਪ੍ਰਗਟ ਹੁੰਦੇ ਹਨ। ਆਪ ਦਾ ਫੁਰਮਾਨ ਸੀ -

*ਕਾਇਆ ਨਗਰੁ ਨਗਰ ਗੜ ਅੰਦਰਿ॥*
*ਸਾਚਾ ਵਾਸਾ ਪੁਰਿ ਗਗਨੰਦਰਿ॥*
*ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥*
*ਅੰਦਰਿ ਕੋਟ ਛਜੇ ਹਟਨਾਲੇ॥*
*ਆਪੇ ਲੇਵੈ ਵਸਤੁ ਸਮਾਲੇ॥*
*ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥*
*ਭੀਤਰਿ ਕੋਟ ਗੁਫਾ ਘਰ ਜਾਈ॥*
*ਨਉ ਘਰ ਥਾਪੇ ਹੁਕਮਿ ਰਜਾਈ॥*
*ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥*
*ਪੰਨਾ - 1033*

ਗੁਰੂ ਮਹਾਰਾਜ ਜੀ ਜੰਗਲਾਂ ਵਿਚ ਜਾ ਕੇ ਸਖਤ ਕਿਸਮ ਦੇ ਜ਼ੋਹਦ ਕਰਕੇ ਇਸ ਕਾਇਆ ਨੂੰ ਅਤਿ ਦੁਬਲੀ ਕਰਨ ਦੇ ਹੱਕ ਵਿਚ ਨਹੀਂ ਸਨ। ਉਨ੍ਹਾਂ ਦਾ ਫੁਰਮਾਨ ਸੀ ਕਿ ਇਸ ਦੇਹੀ ਦੀ ਸਵਸਥਤਾ ਨੂੰ ਸਾਧਨ ਬਣਾ ਕੇ ਸਰੀਰ ਨੂੰ ਨਰੋਆ ਰੱਖ ਕੇ -

*ਅਲਪ ਅਹਾਰ ਸੁਲਪ ਸੀ ਨਿੰਦ੍ਰਾ..............॥*
*ਪਾਤਸ਼ਾਹੀ 10*

ਦੇ ਨਿਯਮਾਂ ਦਾ ਪਾਲਣ ਕਰਕੇ ਅਸੀਂ ਆਪਣੇ ਅੰਦਰੋਂ ਘਟ-ਘਟ ਵਿਚ ਰਮੇ ਵਾਹਿਗੁਰੂ ਦੀ ਖੋਜ ਕਰ ਸਕਦੇ ਹਾਂ।

*ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥*
*ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥*
*ਪੰਨਾ - 554*

ਗੁਰੂ ਮਹਾਰਾਜ ਜੀ ਦਾ ਉਪਦੇਸ਼ ਸਾਰੀ ਇਨਸਾਨੀਅਤ ਵਾਸਤੇ ਸਾਂਝਾ ਸੀ। ਉਨ੍ਹਾਂ ਨੇ ਨਿਰਭਉ ਨੂੰ ਜਪ ਕੇ ਨਿਰਭੈ ਹੋਣ ਦੀ ਪ੍ਰੇਰਨਾ ਦਿਤੀ, ਨਿਰਵੈਰ ਨੂੰ ਜਪ ਕੇ ਨਿਰਵੈਰ ਹੋਣ ਦੀ ਪ੍ਰੇਰਨਾ ਦਿੰਦਿਆਂ ਇਕ ਭਾਵਨੀ ਪੈਦਾ ਕੀਤੀ-

*ਨਾਨਕ ਨਾਮ ਚੜ੍ਹਦੀ ਕਲਾ*
*ਤੇਰੇ ਭਾਣੇ ਸਰਬੱਤ ਕਾ ਭਲਾ।*

*ਵਵਾ ਵੈਰੁ ਨ ਕਰੀਐ ਕਾਹੂ॥*
*ਘਟ ਘਟ ਅੰਤਰਿ ਬ੍ਰਹਮ ਸਮਾਹੂ॥* *ਪੰਨਾ - 259*

ਇਸ ਦ੍ਰਿਸ਼ਟਮਾਨ ਪਸਾਰੇ ਨੂੰ ਗੁਰੂ ਮਹਾਰਾਜ ਜੀ ਨੇ ਪ੍ਰਭੂ ਦਾ ਹੀ ਰੂਪ ਦ੍ਰਿਸ਼ਟੀਗੋਚਰੇ ਕਰਾਇਆ ਅਤੇ ਪੂਰਨ ਅਦ੍ਵੈਤ ਸਿਧਾਂਤ ਇਸ ਕਰਮਕਾਂਡਾਂ ਵਿਚ ਫਸੇ ਮਨੁੱਖ ਦੇ ਹਿਰਦੇ ਵਿਚ ਵਸਾਇਆ -

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*
*ਪੰਨਾ - 846*

ਉਨ੍ਹਾਂ ਨੇ ਹਰ ਵਰਗ ਦੀ ਨਿਰਾਰਥਕ ਕ੍ਰਿਆ ਨੂੰ ਪ੍ਰਭੂ ਪ੍ਰਾਪਤੀ ਲਈ ਗੈਰ ਜ਼ਰੂਰੀ ਦੱਸਿਆ ਅਤੇ ਫੁਰਮਾਨ ਕੀਤਾ ਕਿ ਜਦ ਤੱਕ ਤੁਹਾਡੇ ਅੰਦਰੋਂ ਵਿਕਾਰਾਂ ਦਾ ਨਾਸ਼ ਨਹੀਂ ਹੁੰਦਾ, ਵਾਸ਼ਨਾਵਾਂ ਦੇ ਉਲਝੇ ਹੋਏ ਜਾਲ ਕੱਟੇ ਨਹੀਂ ਜਾਂਦੇ; ਉਸ ਸਮੇਂ ਤੀਕਰ ਵਾਹਿਗੁਰੂ ਦੀ ਪ੍ਰਾਪਤੀ ਅਸੰਭਵ ਹੈ। ਆਪ ਜੀ ਨੇ ਸਤਿ ਪ੍ਰਾਪਤ ਕੀਤੇ ਹੋਏ ਮਹਾਂਪੁਰਸ਼ਾਂ ਦੀ ਸੰਗਤ ਕਰਨ ਦਾ ਗਾਡੀ ਰਾਹ ਪ੍ਰਗਟ ਕੀਤਾ ਜੋ ਜਗਿਆਸੂ ਨੂੰ ਬਿਨਾਂ ਕਿਸੇ ਬੰਧਨਾਂ ਵਿਚ ਪਾਏ ਆਪਣੇ ਪ੍ਰਭੂ ਤਕ ਪਹੁੰਚਾਉਣ ਦੀ ਸਮਰਥਾ ਰੱਖਦਾ ਸੀ। ਹੇਠ ਲਿਖੇ ਫੁਰਮਾਨ ਵਿਚ ਜੇ ਗਹੁ ਨਾਲ ਵਿਚਾਰਿਆ ਜਾਵੇ ਤਾਂ ਗੁਰਮਤਿ ਸਿਧਾਂਤ ਪੂਰੀ ਤਰ੍ਹਾਂ ਨਾਲ ਨਿਰੂਪਣ ਹੁੰਦਾ ਹੈ -

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥*
*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥*
*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥*
*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥*
*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥*
*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥*
*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥*
*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥*
*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*
*ਤੇਰੋ ਸੇਵਕੁ ਇਹ ਰੰਗਿ ਮਾਤਾ॥*
*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ*
*ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥*
*ਪੰਨਾ- 641-42*

ਤੀਰਥਾਂ ਤੇ ਨਹਾਉਣ ਦੀ ਥਾਂ ਤੇ ਅੰਦਰ ਵਸਦੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਦੀ ਜਾਂਚ ਦੱਸੀ। ਜਨੇਊ ਪਾਉਣ ਦੀ ਯਥਾਰਥਕਤਾ ਦਰਸਾਂਦੇ ਹੋਏ ਆਪ ਨੇ ਫੁਰਮਾਇਆ ਕਿ ਜਦੋਂ ਤੱਕ ਦਇਆ ਹਿਰਦੇ ਵਿਚ ਨਹੀਂ ਵਸਦੀ, ਸੰਤੋਖ ਦਾ ਨਿਵਾਸ ਪੂਰੀ ਤਰ੍ਹਾਂ ਨਾਲ ਮਨ ਵਿਚ ਪ੍ਰਗਟ ਨਹੀਂ ਹੁੰਦਾ ਤੇ ਸਤਿ ਦਾ ਜੀਵਨ ਜੀਉਣ ਦੀ ਜਾਂਚ ਨਹੀਂ ਆਉਂਦੀ ਤੇ ਸਮੂੰਹ ਇੰਦਰਿਆਂ ਉਪਰ ਜਤ ਦਾ ਨਿਯੰਤਰਣ ਕਾਇਮ ਨਹੀਂ ਹੁੰਦਾ, ਉਸ ਵੇਲੇ ਤੱਕ ਧਾਗੇ ਦਾ ਪਾਇਆ ਹੋਇਆ ਜਨੇਊ ਅੰਦਰਲੇ ਵਿਕਾਰਾਂ ਨੂੰ ਕੱਢਣ ਦੇ ਸਮਰੱਥ ਨਹੀਂ ਹੈ। ਕੇਵਲ ਗੁਰੂ ਸ਼ਬਦ ਦਾ ਪਹਿਨਿਆਂ ਹੋਇਆ ਜਨੇਊ ਅਤੇ ਨਾਮ ਦੇ ਸਰੋਵਰ ਵਿਚ ਕੀਤਾ ਹੋਇਆ ਇਸ਼ਨਾਨ

'ਆਤਮ ਮਾਰਗ', ਮਈ, 2001

ਹੀ ਅੰਤਸ਼ਕਰਣ ਦੀ ਮੈਲ ਦੂਰ ਕਰਨ ਦੀ ਸਮਰੱਥਾ ਰਖਦਾ ਹੈ। ਆਪ ਨੇ ਫੁਰਮਾਇਆ ਕਿ ਮਨੁੱਖ ਮਾਤਰ ਨੂੰ ਸਭ ਤੋਂ ਵੱਡਾ ਰੋਗ ਆਪਣੀ ਹੋਂਦ ਨੂੰ ਵਾਹਿਗੁਰੂ ਜੀ ਤੋਂ ਵੱਖਰਾ ਸਮਝ ਕੇ ਵਰਤਣ ਦਾ, ਜਿਸਨੂੰ ਹਉਮੈ ਕਹਿੰਦੇ ਹਨ, ਲੱਗਿਆ ਹੋਇਆ ਹੈ। ਇਹ ਹਉਮੈ ਦਾ ਰੋਗ, ਜਦੋਂ ਤਕ ਨਾਮ ਦੇ ਮੰਡਲ ਵਿਚ ਸੁਰਤ ਨਹੀਂ ਪਹੁੰਚਦੀ, ਨਹੀਂ ਕੱਟਿਆ ਜਾ ਸਕਦਾ। ਹਉਮੈ ਕੱਟਣ ਦੀ ਦਾਰੂ ਪ੍ਰਭੂ ਨੇ ਇਸ ਸਰੀਰ ਦੇ ਅੰਦਰ ਹੀ ਰੱਖੀ ਹੋਈ ਹੈ –

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ – 293***

***ਹਰਿ ਅਉਖਧੁ ਸਭ ਘਟ ਹੈ ਭਾਈ॥***
***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥***
***ਗੁਰਿ ਪੂਰੈ ਸੰਜਮੁ ਕਰਿ ਦੀਆ॥***
***ਨਾਨਕ ਤਉ ਫਿਰਿ ਦੂਖ ਨ ਥੀਆ॥ ਪੰਨਾ – 259***

ਸੋ ਅਜਿਹਾ ਆਦਰਸ਼ ਤੇ ਪ੍ਰਕਾਸ਼ਮਈ ਮਾਰਗ, ਭਰਮਾਂ ਤੇ ਵਹਿਮਾਂ ਵਿਚ ਫਸਿਆਂ ਇਨਸਾਨਾਂ ਦੀ ਸਮਝ ਵਿਚ ਆਇਆ। ਉਹ ਸਾਰੇ ਬੰਧਨਾਂ ਨੂੰ ਤੋੜ ਕੇ ਗੁਰੂ ਦੀ ਸ਼ਰਨ ਵਿਚ ਫੁੱਲਾਂ ਦੀ ਸੁਗੰਧੀ ਨੂੰ ਮਾਨਣ ਵਾਲੇ ਭੌਰਿਆਂ ਦੇ ਝੁੰਡਾਂ ਦੇ ਵਿਚ ਆ ਰਹੇ ਸਨ। ਅਖੌਤੀ ਮੁੱਲਾਂ-ਮੁਲਾਣੇ, ਕਰਮਕਾਂਡੀ ਪੰਡਤ ਵਰਗ ਅਤੇ ਸ਼ਾਸ਼ਕ ਸਾਰੇ ਹੀ ਮਨੁੱਖ ਵਿਚ ਪੈਦਾ ਹੋ ਰਹੀ ਜਾਗ੍ਰਤੀ ਤੋਂ ਘਬਰਾ ਰਹੇ ਸਨ ਅਤੇ ਇਹ ਸਾਰੇ ਇਕੱਠੇ ਹੋ ਕੇ ਇਸ ਪ੍ਰਕਾਸ਼ ਦਿੰਦੇ ਸੂਰਜ ਨੂੰ ਢਕਣ ਦੇ ਜਤਨਾਂ ਵਿਚ ਸਨ। ਮਨੁੱਖ ਨੂੰ ਆਪਣੇ ਹੱਕਾਂ ਦੀ ਸੋਝੀ ਅਤੇ ਸਵੈਮਾਨ ਨਾਲ ਜੀਉਣ ਦੀ ਜੁਗਤ ਗੁਰਮਤਿ ਵਿਚੋਂ ਪ੍ਰਾਪਤ ਹੋ ਕੇ, ਦ੍ਰਿੜ੍ਹਤਾ ਦੇ ਰੂਪ ਵਿਚ ਬਦਲ ਰਹੀ ਸੀ ਜਿਸਨੂੰ ਅੱਜਕੱਲ ਮਨੁੱਖੀ ਅਧਿਕਾਰ (□□□□□ □□□□□□) ਆਖਿਆ ਜਾਂਦਾ ਹੈ। ਇਹ ਚੇਤਨਤਾ ਦਿਨ-ਬ-ਦਿਨ ਵਧ ਰਹੀ ਸੀ। ਹਕੂਮਤ ਪ੍ਰੇਸ਼ਾਨ ਸੀ ਕਿ ਜੇ ਇਹ ਜਾਗੇ ਹੋਏ ਮਨੁੱਖਾਂ ਦੀ ਜਥੇਬੰਦੀ, ਅਨਿਆਂ ਤੇ ਜ਼ੋਰ-ਜ਼ਬਰ ਨਾਲ ਟੱਕਰ ਲੈਣ ਲਈ ਉਠ ਖੜ੍ਹੀ ਹੋਈ ਤਾਂ ਇਨ੍ਹਾਂ ਨਾਲ ਸਿੱਝਣਾ ਬਹੁਤ ਮੁਸ਼ਕਿਲ ਹੋ ਜਾਵੇਗਾ। ਇਕ ਤਰ੍ਹਾਂ ਨਾਲ ਇਹ ਸੁੱਚੇ ਜੀਵਨ ਵਾਲੇ ਮਨੁੱਖਾਂ ਅਤੇ ਜ਼ੋਰ-ਜ਼ਬਰ, ਭਰਮਾਂ, ਵਹਿਮਾਂ, ਬੰਧਨਾਂ 'ਚ ਪਾਉਣ ਵਾਲੇ ਸਮੂਹ ਨਾਲ ਇਕ ਸਹਿਜ ਯੁੱਧ ਹੋ ਰਿਹਾ ਸੀ, ਜੋ ਗੁਰੂ ਘਰ ਨਾਲ ਵਿਰੋਧਤਾ ਦਾ ਅਸਲੀ ਕਾਰਨ ਸੀ। ਗੁਰਬਾਣੀ ਦੇ ਪ੍ਰਕਾਸ਼ ਨੇ ਮਨੁੱਖ ਨੂੰ ਐਨੀ ਉਚਤਾ ਬਖਸ਼ੀ ਕਿ ਉਸਦੀ ਬਿਰਤੀ ਸਮਤਾ ਵਿਚ ਲੀਨ ਹੋ ਰਹੀ ਸੀ, ਜਿਸ ਦਾ ਭਾਵ ਇਸ ਤਰ੍ਹਾਂ ਸੀ –

***ਪ੍ਰਭ ਕੀ ਆਗਿਆ ਆਤਮ ਹਿਤਾਵੈ॥***
***ਜੀਵਨ ਮੁਕਤਿ ਸੋਊ ਕਹਾਵੈ॥***
***ਤੈਸਾ ਹਰਖੁ ਤੈਸਾ ਉਸੁ ਸੋਗੁ॥***
***ਸਦਾ ਅਨੰਦੁ ਤਹ ਨਹੀ ਬਿਓਗੁ॥***
***ਤੈਸਾ ਸੁਵਰਨੁ ਤੈਸੀ ਉਸੁ ਮਾਟੀ॥***
***ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥***
***ਤੈਸਾ ਮਾਨੁ ਤੈਸਾ ਅਭਿਮਾਨੁ॥***
***ਤੈਸਾ ਰੰਕੁ ਤੈਸਾ ਰਾਜਾਨੁ॥***
***ਜੋ ਵਰਤਾਏ ਸਾਈ ਜੁਗਤਿ॥***
***ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥***
***ਪੰਨਾ – 275***

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥***
***ਪੰਨਾ – 633***

ਸਦੀਆਂ ਦਾ ਦਬਿਆ ਹੋਇਆ ਮਨੁੱਖ, ਮੌਤ ਦੀ ਭਿਆਨਕ ਹੱਦ ਤੋਂ ਪਾਰ ਹੋ ਕੇ ਇਕ ਆਦਰਸ਼ਕ ਜੀਵਨ ਜੀਉਣ ਨੂੰ ਉਤਸ਼ਾਹਤ ਸੀ। ਮਜ਼੍ਹਬਾਂ, ਵਹਿਮਾਂ ਤੋਂ ਮੁਕਤ ਹੋ ਕੇ ਉਹ ਸੰਸਾਰ ਵਿਚ ਹਲੀਮੀ ਰਾਜ ਦੀ ਕਾਮਨਾ ਦੀ ਚਿਤਵਨੀ ਕਰ ਰਿਹਾ ਸੀ ਜਿਸ ਵਿਚ ਕੋਈ ਦੁਖੀ ਨਾ ਹੋਵੇ, ਕੋਈ ਕਿਸੇ ਦੇ ਦਬਾਅ ਹੇਠ ਨਾ ਹੋਵੇ, ਕੋਈ ਕਿਸੇ ਨੂੰ ਭੈ ਨਾ ਦਿੰਦਾ ਹੋਵੇ, ਨਾ ਹੀ ਕਿਸੇ ਤੋਂ ਭੈ ਮੰਨਦਾ ਹੋਵੇ। ਸਭੇ ਸਾਂਝੀਵਾਲ ਸਦਾਉਣ ਵਾਲੀ ਉਚ ਭਾਵਨਾ ਹਿਰਦੇ ਅੰਦਰ ਪ੍ਰਫੁੱਲਤ ਹੋਵੇ ਅਤੇ ਕੋਈ ਗੈਰ ਨਜ਼ਰੀ ਨਾ ਪੈਂਦਾ ਹੋਵੇ, ਜਿਸ ਨਾਲ ਵੈਰ ਪੈਦਾ ਹੋਵੇ, ਜਿਸਨੂੰ ਲੁੱਟਿਆ ਜਾ ਸਕੇ, ਜਿਸ ਨੂੰ ਪਤਿਤ ਕੀਤਾ ਜਾ ਸਕੇ-

***ਸਭੈ ਸਾਝੀਵਾਲ ਸਦਾਇਨਿ***
***ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ ਪੰਨਾ – 97***

ਨਾ ਹੀ ਰਾਜਸੀ ਵਰਗ ਅਤੇ ਨਾ ਹੀ ਕਰਮਕਾਂਡੀ ਬੰਧਨਾਂ, ਸ਼ਰ੍ਹਾ ਦੇ ਅੰਦਰ ਭੁੱਲ-ਭੁਲਾਈਆਂ ਵਿਚ ਪਾ ਕੇ ਰੱਖਣ ਵਾਲਾ ਵਰਗ ਕਦੋਂ ਇਹ ਬਰਦਾਸ਼ਤ ਕਰ ਸਕਦਾ ਸੀ ਕਿ ਇਕ ਅਜਿਹੀ, ਗਿਆਨ ਪ੍ਰਕਾਸ਼ ਵਿਚ ਜਿਉਂਦੀ ਸੰਸਥਾ ਜਨਮ ਲਵੇ ਜੋ ਉਨ੍ਹਾਂ ਦੀ ਲੁੱਟ-ਕਸੁੱਟ ਨੂੰ ਦੂਰ ਕਰਕੇ, ਸੁਥਰਾ ਜੀਵਨ ਪ੍ਰਦਾਨ ਕਰੇ। ਸੋ ਇਹ ਸਨ ਕਾਰਨ ਜੋ ਗੁਰੂ ਘਰ ਦੇ ਵਿਰੋਧ ਵਿਚ ਅੰਦਰ ਹੀ ਅੰਦਰ ਪਲ ਰਹੇ ਸਨ। ਉਹ ਨਹੀਂ ਚਾਹੁੰਦੇ ਸਨ ਕਿ ਸਾਰੀ ਸ੍ਰਿਸ਼ਟੀ ਨੂੰ ਰਾਹ ਦਿਖਾਉਣ ਵਾਲੀ ਧੁਰ ਤੋਂ ਆਈ ਬਾਣੀ ਦੀ ਸੁੱਚਤਾ, ਮੌਲਿਕਤਾ ਕਾਇਮ ਰਹੇ। ਉਹ ਇਸ ਵਿਚ ਹਨ੍ਹੇਰੇ ਦੀ ਅੰਸ ਰਲਾਉਣਾ ਚਾਹੁੰਦੇ ਸਨ। ਸਮਾਂ ਆ ਗਿਆ ਜਦੋਂ ਕਾਰਨਾਂ ਦੇ ਵਸ ਅਤੇ ਆਪਣੇ ਨਿੱਜੀ ਅਤਿ ਨਿੰਦਨੀ ਮਜ਼੍ਹਬੀ ਤੁਅੱਸਬ ਵਿਚ ਆਇਆ ਹੋਇਆ ਜਹਾਂਗੀਰ ਗੁਰੂ ਮਹਾਰਾਜ ਜੀ ਨੂੰ ਅਤਿ ਘਿਨੌਣੀਆਂ ਸਜ਼ਾਵਾਂ ਰਚ ਕੇ ਸ਼ਹੀਦ ਕਰ ਸਕੇ। ਖੁਸਰੋ ਦੀ ਬਗਾਵਤ ਸਮੇਂ ਉਸ ਭੁੱਖੇ ਨੂੰ ਲੰਗਰ ਪ੍ਰਸ਼ਾਦ ਛਕਾ ਦੇਣਾ ਇਕ ਨੇਕੀ ਦਾ ਕਰਮ ਸੀ ਪਰ ਉਸਨੂੰ ਬਹੁਤ ਚੁੱਭਿਆ ਅਤੇ ਬਹਾਨਾ ਮਿਲ ਗਿਆ। ਇਤਿਹਾਸਕਾਰਾਂ ਨੇ ਆਪਣੇ-ਆਪਣੇ ਭਾਵ ਪ੍ਰਗਟ ਕੀਤੇ ਹਨ।

ਗੁਰੂ ਮਹਾਰਾਜ ਜੀ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਹੋ ਗਿਆ। 15 ਮਈ 1606 ਈ. ਨੂੰ ਗੁਰੂ ਹਰਿਗੋਬਿੰਦ ਸਾਹਿਬ, ਜਿਨ੍ਹਾਂ ਦਾ ਸਰੀਰ ਅਜੇ ਬਾਲ ਅਵਸਥਾ ਵਿਚ ਸੀ, ਨੂੰ ਗੱਦੀ ਦੇ ਦਿਤੀ ਅਤੇ ਦੱਸ ਦਿਤਾ ਕਿ ਸ਼ਾਂਤਮਈ ਦੀ ਹੱਦ ਹੋਇਆ ਕਰਦੀ ਹੈ, ਉਸ ਤੋਂ ਲੰਘ ਕੇ ਆਪਣੇ ਸਰੀਰ ਦੀ ਅਹੂਤੀ ਦੇ ਕੇ ਸ਼ਹੀਦੀ ਪ੍ਰਾਪਤ ਕਰ ਲੈਣੀ ਇਕ ਸ਼ੁਭ ਤੇ ਪ੍ਰਮ ਪਵਿੱਤਰ ਕਰਮ ਹੈ। ਹਥਿਆਰ ਚੁੱਕ ਲੈਣਾ, ਉਸ ਵੇਲੇ ਇਨਸਾਨ ਦਾ ਸਿਰਫ ਹੱਕ ਹੀ ਨਹੀਂ ਹੋਇਆ ਕਰਦਾ, ਉਹਦਾ ਪਵਿੱਤਰ ਧਰਮ

ਹੋਇਆ ਕਰਦਾ ਹੈ। ਇਨ੍ਹਾਂ ਗੱਲਾਂ ਨੂੰ ਅਤੇ ਸੁੱਚੇ ਜੀਵਨ ਵਿਚੋਂ ਨਿਕਲੇ ਆਦਰਸ਼ਕ ਜੀਵਨ ਦੀ ਸੁੱਚੀ ਕ੍ਰਿਆ ਨੂੰ ਰਾਜੇ ਕਦੇ ਵੀ ਅੱਖੋਂ ਓਹਲੇ ਨਹੀਂ ਕਰਦੇ। ਉਨ੍ਹਾਂ ਨੂੰ ਆਪਣਾ ਹਿੱਤ ਹੋਇਆ ਕਰਦਾ ਹੈ। ਕਿਵੇਂ ਜਨਤਾ ਨੂੰ ਅਣਜਾਣ ਰੱਖ ਕੇ ਭੰਬਲ-ਭੂਸਿਆਂ ਦੀ ਪਕੜ ਦੇ ਵਿਚ ਜਕੜ, ਆਪਸ ਵਿਚ ਬੇ-ਵਿਸ਼ਵਾਸ਼ੀ ਪੈਦਾ ਕਰਕੇ ਰਾਜ ਕੀਤਾ ਜਾਂਦਾ ਹੈ।

ਜਹਾਂਗੀਰ ਕੋਈ ਧਰਮੀ ਬੰਦਾ ਨਹੀਂ ਸੀ। ਕੁਰਾਨ ਸ਼ਰੀਫ ਦੇ ਉਪਦੇਸ਼ ਦੇ ਮੁਤਾਬਿਕ ਸ਼ਰਾਬ ਪੀਣੀ ਹਰਾਮ ਹੈ ਪਰ ਇਹ ਸ਼ਰਾਬ ਵਿਚ ਹੀ ਹਰ ਸਮੇਂ ਮਸਤ ਰਹਿੰਦਾ ਸੀ। ਇਹ ਲੋਕ ਧਰਮ ਨੂੰ ਇਕ ਬਹਾਨਾ ਬਣਾ ਕੇ ਉਸ ਲਈ ਕੀਤੇ ਪਾਪ ਨੂੰ ਪੁੰਨਾਂ ਵਿਚ ਬਦਲ ਕੇ ਆਪਣੀਆਂ ਮਨਮਾਨੀਆਂ ਲਈ ਇਕ ਸ਼ਾਹ-ਰਾਹ ਮੰਨਿਆਂ ਕਰਦੇ ਹਨ। ਸੋ ਗੁਰਸਿੱਖੀ ਦਾ ਚੜ੍ਹਦਾ ਸੂਰਜ ਅਤੇ ਉਸ ਦੇ ਪਵਿੱਤਰ ਜੀਵਨ ਵਿਚੋਂ ਨਿਕਲਣ ਵਾਲੇ ਸਿੱਟਿਆਂ ਤੋਂ ਕਿਵੇਂ ਅਣਜਾਣ ਰਹਿ ਸਕਦੇ ਸਨ। ਇਸੇ ਲਈ ਜਹਾਂਗੀਰ ਨੇ ਇਸ ਮਹਾਨ ਪਵਿੱਤਰ ਆਦਰਸ਼ ਨੂੰ ਝੂਠ ਦੀ ਦੁਕਾਨ ਕਹਿ ਘਿਨੌਣੇ ਭਾਵ ਪ੍ਰਗਟ ਕੀਤੇ ਅਤੇ ਅੰਦਰਲੀ ਮੈਲਾਂ ਭਰੀ, ਦੁਰਗੰਧ ਭਰੀ ਈਰਖਾ ਗੁਰੂ ਪੰਜਵੇਂ ਪਾਤਸ਼ਾਹ ਦੇ ਬਲੀਦਾਨ ਦਾ ਕਾਰਨ ਬਣੀ।

ਗੁਰੂ ਮਹਾਰਾਜ ਜੀ ਦੀ ਗ੍ਰਿਫਤਾਰੀ ਦਾ ਹੁਕਮ ਹੋ ਗਿਆ। ਆਪ ਨੂੰ ਗ੍ਰਿਫਤਾਰ ਕਰਕੇ ਲਾਹੌਰ ਲਿਆਂਦਾ ਗਿਆ। ਗੁਰੂ ਮਹਾਰਾਜ ਜੀ ਨੇ ਤੁਰਨ ਤੋਂ ਪਹਿਲਾਂ ਫੁਰਮਾਨ ਕੀਤਾ -

***ਸਾਡਾ ਲੱਗੇਗਾ ਸੀਸ, ਇਹ ਨਿਸ਼ਚਾ ਆਇਆ।***
***ਅਸਾਂ ਹੋਆ ਤੁਰਕਾਂ ਵਿਚ ਜਾਣਾ,***
***ਉਨ੍ਹਾਂ ਕਰਣੀ ਹੈ ਹੁੱਜਤ,***
***ਸਰੀਰ ਹੈ ਛੁਟਣਾ ਸੰਸਾ ਨਹੀਂ ਕੋਈ,***
***ਰਜਾਇ ਖਾਵੰਦ ਦੀ ਹੈ, ਇਸ ਤਰ੍ਹਾਂ ਹੋਈ।***

ਗੁਰੂ ਮਹਾਰਾਜ ਜੀ ਨਾਲ ਭਾਈ ਲੰਘਾਹਾ, ਭਾਈ ਬਿਧੀ ਚੰਦ, ਭਾਈ ਜੇਠਾ ਅਤੇ ਭਾਈ ਪਰਾਣਾ ਨਾਲ ਗਏ। ਆਪ ਜੀ ਦੀ ਜਹਾਂਗੀਰ ਦੇ ਪੇਸ਼ੀ ਹੋਈ, ਉਸ ਵਿਚ ਦੋਸ਼ ਲਾਇਆ ਕਿ ਆਪ ਦੇ ਪਾਸ ਚੋਰ ਅਤੇ ਡਾਕੂ, ਸਰਕਾਰੀ ਬਾਗੀ ਖੁਸਰੋ ਵਰਗੇ ਪਨਾਹ ਲੈਂਦੇ ਹਨ ਅਤੇ ਆਪ ਦੇਸ਼ ਦਾ ਅਮਨ ਭੰਗ ਕਰ ਰਹੇ ਹੋ। ਆਪ ਨੇ ਅਜਿਹਾ ਗ੍ਰੰਥ ਬਣਾਇਆ ਹੈ ਜਿਸ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੇ ਪ੍ਰਚਲਤ ਅਕੀਦਿਆਂ ਨੂੰ ਸੱਟ ਮਾਰੀ ਗਈ ਹੈ ਅਤੇ ਉਨ੍ਹਾਂ ਨੂੰ ਖੰਡਨ ਕੀਤਾ ਗਿਆ ਹੈ ਜਿਸ ਕਰਕੇ ਦੋਹਾਂ ਵਰਗਾਂ ਦੇ ਮੁਖੀਆਂ ਨੂੰ ਖੇਦ ਪਹੁੰਚਿਆ ਹੈ। ਇਸ ਕਰਕੇ ਅਜਿਹੇ ਬਚਨ ਕੱਟ ਦਿਤੇ ਜਾਣ ਅਤੇ ਉਸ ਦੀ ਥਾਂ ਮੁਹੰਮਦ ਸਾਹਿਬ ਦੇ ਪਵਿੱਤਰ ਜੀਵਨ ਦੀ ਸਿਫਤ ਉਸ ਵਿਚ ਲਿਖ ਦਿਤੀ ਜਾਵੇ। ਆਪ ਨੂੰ ਯਾਸ਼ਾ ਰਾਹੀਂ ਮੌਤ ਦਾ ਦੰਡ ਦਿਤਾ ਜਾਂਦਾ ਹੈ ਜਿਸ ਤੋਂ ਬਚਣ ਦਾ ਕੇਵਲ ਇਕੋ-ਇਕ ਰਾਹ, ਆਪ ਦਾ ਇਸਲਾਮ ਧਾਰਨ ਕਰਨਾ ਹੀ ਹੈ। ਗੁਰੂ ਮਹਾਰਾਜ ਜੀ ਨੇ ਸਮਝਾਉਣ ਦਾ ਜਤਨ ਕੀਤਾ ਪਰ ਨਾ ਹੀ ਉਨ੍ਹਾਂ ਸਰੀਰਾਂ ਵਿਚ ਬੁੱਧੀ ਦੀ ਕੋਈ ਅੰਸ ਬਚਦੀ ਸੀ, ਕੁਬੁੱਧੀ ਦੇ ਮਹਾਨ ਹਨ੍ਹੇਰ ਘੁੱਪ ਨੇ ਉਨ੍ਹਾਂ ਨੂੰ ਘੇਰਿਆ ਹੋਇਆ ਸੀ, ਨਾ ਹੀ ਕਿਸੇ ਕਾਨੂੰਨ ਦਾ ਸਨਮਾਨ ਉਨ੍ਹਾਂ ਦੇ ਅੰਦਰ ਸੀ। ਜੇ ਕੋਈ ਭਾਵਨੀ ਸੀ ਤਾਂ ਕੇਵਲ ਇਕੋ-ਇਕ ਸੀ - ਕਿਸੇ ਤਰ੍ਹਾਂ ਨਾਲ ਇਸ ਪ੍ਰਕਾਸ਼ਮਈ ਚਲਦੀ ਸੀਤਲ ਨਦੀ ਨੂੰ, ਸੋਮੇ ਸਮੇਤ ਬੰਦ ਕਰ ਦਿਤਾ ਜਾਵੇ ਅਤੇ ਗੁਰੂ ਮਹਾਰਾਜ ਜੀ ਨੂੰ ਯਾਸ਼ਾ ਰਾਹੀਂ ਸ਼ਹੀਦ ਕਰ ਦਿਤਾ ਜਾਵੇ।

ਹੁਕਮ ਦੀ ਪਾਲਣਾ ਸ਼ੁਰੂ ਹੋ ਗਈ। ਇਕ ਹਵੇਲੀ ਵਿਚ ਲਿਜਾ ਕੇ ਗੁਰੂ ਮਹਾਰਾਜ ਜੀ ਨੂੰ ਨਾ ਹੀ ਪਾਣੀ ਦਿਤਾ ਗਿਆ, ਨਾ ਹੀ ਕੁਝ ਛਕਣ ਵਾਸਤੇ ਦਿਤਾ ਗਿਆ। ਜੇਠ ਦੀ ਕੜਕਦੀ ਧੁੱਪ ਵਿਚ ਖੜ੍ਹਾ ਕੀਤਾ ਗਿਆ। ਦੂਸਰੇ ਦਿਨ ਇਕ ਦੇਗ ਮੰਗਾਈ ਗਈ, ਹੁਕਮ ਕੀਤਾ ਗਿਆ ਕਿ ਇਨ੍ਹਾਂ ਨੂੰ ਦੇਗ ਵਿਚ ਚੁੱਕ ਕੇ ਸੁੱਟ ਦਿਤਾ ਜਾਵੇ ਅਤੇ ਦੇਗ ਦਾ ਪਾਣੀ ਉਬਾਲ ਕੇ ਸਰੀਰ ਨੂੰ ਰਿੰਨ੍ਹ ਦਿਤਾ ਜਾਵੇ। ਇਹ ਸਾਰੀਆਂ ਸਜ਼ਾਵਾਂ ਭੁੱਲੜ ਚੰਦੂ ਦੀ ਦੇਖ-ਰੇਖ ਵਿਚ ਦਿਤੀਆਂ ਜਾ ਰਹੀਆਂ ਸਨ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ -

***ਕਹਿ ਚਾਕਰ ਸੋ ਦੇਗ ਉਬਾਰੀ।***
***'ਪਕਰੋ ਦੇਹੁ ਤਿਸੀ ਮਹਿਂ ਡਾਰੀ'।।***
***ਤਬਿ ਸਤਿਗੁਰੁ ਉਠਿ ਆਪੇ ਗਏ।***
***ਤਪਤਿ ਨੀਰ ਮਹਿਂ ਬੈਠਤਿ ਭਏ।***

***ਸ੍ਰੀ ਸੂਰਜ ਪ੍ਰਕਾਸ਼ ਗ੍ਰੰਥ, ਪੰਨਾ - 2364***

ਆਪ ਦੇ ਚਿਹਰੇ ਉਪਰ ਕਰੂਰਤਾ ਦਾ ਕੋਈ ਵੀ ਚਿੰਨ੍ਹ ਨਹੀਂ ਸੀ ਸਗੋਂ ਆਪ ਦੀ ਸੁਰਤ, ਪ੍ਰਭੂ ਪ੍ਰੇਮ ਵਿਚ ਪ੍ਰੋਤੀ, ਪ੍ਰਭੂ ਨਾਲ ਇਕ-ਮਿਕ ਹੋਈ ਉਚਾਰ ਰਹੀ ਸੀ -

***ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ।।***
***ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ।।***

***ਪੰਨਾ - 993***

ਰੂਹਾਨੀ ਸ਼ਕਤੀਆਂ ਦੇ ਭੰਡਾਰ ਹੁੰਦੇ ਹੋਏ ਕੋਈ ਫੁਰਨਾ ਵੀ ਨਹੀਂ ਕਰ ਰਹੇ ਸਨ ਕਿ ਭੁੱਲੜਾਂ ਨੂੰ ਪੂਰੀ ਸਜ਼ਾ ਦਿਤੀ ਜਾਵੇ, ਉਸ ਦੀ ਥਾਂ ਸ਼ਾਂਤ ਚਿੱਤ ਪ੍ਰਭੂ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ। ਭਾਈ ਪਰਾਣਾ ਜੀ ਇਹ ਦ੍ਰਿਸ਼ ਦੇਖ ਕੇ ਸਹਿਨ ਨਾ ਕਰ ਸਕੇ ਅਤੇ ਦੋਨੋਂ ਬਾਹਾਂ ਉਚੀਆਂ ਕਰਕੇ ਜਦੋਂ ਤਾਲੀ ਵਜਾਉਣ ਲੱਗੇ, ਉਸ ਸਮੇਂ ਗੁਰੂ ਮਹਾਰਾਜ ਜੀ ਨੇ ਉਚੀ ਅਵਾਜ਼ ਦੇ ਕੇ ਰੋਕ ਦਿਤਾ ਅਤੇ ਕਿਹਾ ਕਿ ਸ਼ਕਤੀ ਨਹੀਂ ਦਿਖਾਉਣੀ। ਇਹ ਜੋ ਕੁਝ ਹੋ ਰਿਹਾ ਹੈ, ਇਹ ਵਾਹਿਗੁਰੂ ਜੀ ਦੇ ਭਾਣੇ ਵਿਚ ਹੋ ਰਿਹਾ ਹੈ, ਇਸ ਨੂੰ ਅਸੀਂ ਮਿੱਠਾ ਕਰਕੇ ਮੰਨ ਰਹੇ ਹਾਂ। ਆਪ ਜੀ ਪ੍ਰਭੂ ਨਾਲ ਸਨਮੁਖ ਹੋ ਕੇ ਫੁਰਮਾਨ ਕਰ ਰਹੇ ਨੇ -

***ਹਮ ਨੇ ਇਮ ਹੀ ਕਾਰਨ ਕਰਨਾ।***
***ਤੂੰ ਨਹਿਂ ਲਖੈਂ ਏਵ ਆਚਰਨਾ।***

***ਸ੍ਰੀ ਸੂਰਜ ਗ੍ਰੰਥ ਪ੍ਰਕਾਸ਼, ਪੰਨਾ - 2365***

ਤਨ ਨੂੰ ਪੀੜ ਹੋ ਰਹੀ ਹੈ ਪਰ ਆਪ ਦੀ ਸੁਰਤ ਚੜ੍ਹਦੀ ਕਲਾ ਵਿਚ ਜਾ ਰਹੀ ਹੈ। ਜਿਵੇਂ ਪ੍ਰਬਤ ਨੂੰ ਝੱਖੜ ਹਿਲਾ ਨਹੀਂ ਸਕਦਾ, ਇਸ ਤਰ੍ਹਾਂ ਨਾਲ ਕੋਈ ਵੀ ਦਿਤਾ ਜਾ ਰਿਹਾ ਕਸ਼ਟ ਗੁਰੂ ਮਹਾਰਾਜ ਜੀ ਦੀ ਅਡੋਲਤਾ ਵਿਚ ਫਰਕ ਨਹੀਂ ਲਿਆ ਸਕਦਾ -

***ਤਨ ਪੀਰਾ ਤੇ ਡਿਗੀ ਨ ਸੋਈ।***
***ਮੇਰੁ ਹਿਲਾਇ ਨ ਜਿਮ ਨਰ ਕੋਈ।***

ਪਾਣੀ ਉਬਲ ਕੇ ਕੰਢਿਆਂ ਤੋਂ ਬਾਹਰ ਆ ਰਿਹਾ ਸੀ। ਗੁਰੂ

ਮਹਾਰਾਜ ਜੀ ਦੇਗ ਵਿਚ ਬੈਠੇ, ਕੋਈ ਵੀ ਫੁਰਨਾ ਨਹੀਂ ਕਰ ਰਹੇ ਸਨ। ਆਪ ਨੂੰ ਬਾਹਰ ਕੱਢਿਆ ਗਿਆ। ਤਨ ਦੀ ਪੀੜਾ ਅਸਹਿ ਸੀ। ਦੂਸਰੇ ਦਿਨ ਇਕ ਤਵੀ ਦੇ ਹੇਠਾਂ ਅੱਗ ਜਲਾ ਕੇ ਉਸ ਨੂੰ ਲਾਲ ਕੀਤਾ ਗਿਆ, ਉਸ ਉਪਰ ਗੁਰੂ ਮਹਾਰਾਜ ਜੀ ਨੂੰ ਬੈਠਣ ਦਾ ਹੁਕਮ ਦਿਤਾ। ਆਪ ਅਡੋਲ ਲਾਲ ਰੰਗ ਦੀ ਹੋਈ ਲੋਹ ਉਪਰ ਬੈਠ ਗਏ, ਮਾਸ ਜਲਣ ਦੀ ਕ੍ਰਿਆ ਵਾਪਰੀ। ਮੀਆਂ ਮੀਰ ਨੂੰ ਪਤਾ ਲਗਿਆ, ਉਹ ਬਹੁਤ ਕਾਹਲੀ ਨਾਲ ਅਤਿ ਦੁਖਿਤ ਹੋਇਆ, ਗੁਰੂ ਮਹਾਰਾਜ ਜੀ ਦੇ ਸਨਮੁਖ ਆ ਕੇ ਕਹਿਣ ਲੱਗਿਆ ਕਿ ਪਾਤਸ਼ਾਹ! ਅਸਾਥੋਂ ਆਪ ਦੀ ਇਹ ਨਿਰਾਦਰੀ ਸਹਿਨ ਨਹੀਂ ਹੋ ਸਕਦੀ। ਹੁਕਮ ਦੇਵੋ, ਮੈਂ ਆਗਰੇ ਤੇ ਲਾਹੌਰ ਦੀ ਇੱਟ ਨਾਲ ਇੱਟ ਵਜਾ ਦੇਵਾਂ। ਆਪ ਸ਼ਕਤੀ ਸੰਪੰਨ ਮਹਾਂਪੁਰਸ਼ ਸਨ ਜਿਨ੍ਹਾਂ ਦੀ ਉਚਤਾਈ ਨੂੰ ਅਨੁਭਵ ਕਰਕੇ ਗੁਰੂ ਮਹਾਰਾਜ ਜੀ ਨੇ ਮਹਾਂਪਵਿੱਤਰ ਹਰਿਮੰਦਰ ਦੀ ਨੀਂਹ ਇਸ ਮਹਾਂਪੁਰਸ਼ ਦੇ ਕਰ-ਕਮਲਾਂ ਰਾਹੀਂ ਰਖਾਈ ਸੀ। ਮਹਾਰਾਜ ਜੀ ਕਹਿਣ ਲੱਗੇ ਕਿ ਪੀਰ ਜੀ! ਇਹ ਸਾਰਾ ਆਤਮ ਪਸਾਰਾ ਹੈ ਅਤੇ ਦਿਖਣ ਵਾਲਾ ਪਰਪੰਚ ਮਿਥਿਆ ਹੈ। ਆਤਮਾ ਸਦਾ ਅਸੰਗ ਹੈ। ਪ੍ਰਮੇਸ਼ਰ ਤੋਂ ਬਿਨਾਂ ਇਸ ਸੰਸਾਰ ਵਿਚ ਹੋਰ ਕੋਈ ਹੈ ਨਹੀਂ। ਇਹ ਦ੍ਰਿਸ਼ਟੀ ਮੀਆਂਮੀਰ ਜੀ ਨੇ ਸੁਖਮਨੀ ਸਾਹਿਬ ਜੀ ਵਿਚੋਂ ਪੜ੍ਹੀ ਸੀ -

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮਗਿਆਨੀ ਹੋਇ॥***

***ਪੰਨਾ - 272***

***ਬ੍ਰਹਮ ਗਿਆਨੀ ਕੈ ਧੀਰਜੁ ਏਕ॥***
***ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥***

***ਪੰਨਾ - 272***

ਅਤੇ ਇਹ ਵੀ ਪੜ੍ਹਿਆ ਸੀ -

***ਪ੍ਰਭ ਕੀ ਆਗਿਆ ਆਤਮ ਹਿਤਾਵੈ॥***
***ਜੀਵਨ ਮੁਕਤਿ ਸੋਊ ਕਹਾਵੈ॥***
***ਤੈਸਾ ਹਰਖੁ ਤੈਸਾ ਉਸੁ ਸੋਗੁ॥***
***ਸਦਾ ਅਨੰਦੁ ਤਹ ਨਹੀ ਬਿਓਗੁ॥***
***ਤੈਸਾ ਸੁਵਰਨੁ ਤੈਸੀ ਉਸੁ ਮਾਟੀ॥***
***ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥***
***ਤੈਸਾ ਮਾਨੁ ਤੈਸਾ ਅਭਿਮਾਨੁ॥***
***ਤੈਸਾ ਰੰਕੁ ਤੈਸਾ ਰਾਜਾਨੁ॥***
***ਜੋ ਵਰਤਾਏ ਸਾਈ ਜੁਗਤਿ॥***
***ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥***

***ਪੰਨਾ - 275***

ਕਹਿਣ ਲੱਗੇ, ਪੀਰ ਜੀ! ਤੁਸੀਂ ਆਪ ਹੀ ਦੱਸੋ, ਇਸ ਸੰਸਾਰ ਵਿਚ ਅਲਾਹ ਤੋਂ ਬਗੈਰ ਹੋਰ ਵੀ ਕੋਈ ਹੈ? ਆਪ ਤਾਂ ਦਿਬਯ ਦ੍ਰਿਸ਼ਟ ਪ੍ਰਾਪਤ ਮਹਾਂਪੁਰਸ਼ ਹੋ; ਇਹ ਜੋ ਕੁਝ ਹੋ ਰਿਹਾ ਹੈ, ਇਕ ਸੁਪਨੇ ਦਾ ਪਰਪੰਚ ਹੈ। ਆਤਮਾ ਨੂੰ ਕੋਈ ਮਾਰ ਨਹੀਂ ਸਕਦਾ, ਜਲਾ ਨਹੀਂ ਸਕਦਾ, ਸੁਕਾ ਨਹੀਂ ਸਕਦਾ, ਟੁਕੜੇ ਨਹੀਂ ਕਰ ਸਕਦਾ; ਉਹ ਸਦਾ ਹੀ ਅਚੱਲ ਤੇ ਅਸੰਗ ਸਤਿ ਚਿਤ ਅਨੰਦ ਸਮਾਧਿਸ਼ਟ ਰੂਪ ਹੈ। ਜਿਸ ਤਵੀ ਉਪਰ ਅਸੀਂ ਬੈਠੇ ਹਾਂ, ਜੋ ਅੱਗ ਜਾਲੀ ਜਾ ਰਹੀ ਹੈ, ਪ੍ਰਭੂ ਇਸ ਦੇ ਕਣ-ਕਣ ਵਿਚ ਸਮਾਇਆ ਹੋਇਆ ਹੈ, ਆਪ ਹੀ ਅਗਨ ਰੂਪ ਹੈ, ਆਪ ਹੀ ਇਸ ਸਮੇਂ ਇਨ੍ਹਾਂ ਜਲਾਦਾਂ ਦੇ ਰੂਪ ਵਿਚ ਹੈ, ਆਪ ਹੀ ਹੁਕਮ ਦੇਣ ਵਾਲਾ ਹੈ ਅਤੇ ਆਪ ਹੀ ਹੁਕਮ ਮੰਨਣ ਵਾਲਾ ਹੈ ਤਾਂ ਫਿਰ ਸਰਾਪ ਕਿਸ ਨੂੰ ਦਿਤਾ ਜਾਵੇ? ਜੋ ਕੁਝ ਹੋ ਰਿਹਾ ਹੈ, ਇਹ ਮੇਰੇ ਪ੍ਰਭੂ ਦਾ ਭਾਣਾ ਹੈ -

***ਰਹੇ ਬਦੇਹੀ ਹੋਇ ਦ੍ਰਿੜ੍ਹ ਬ੍ਰਹਮਗਿਆਨ ਨੀਕ।***
***ਜੋ ਬਰਨਿਓ ਮਧ ਸੁਖਮਨੀ ਪਾਲ ਦਿਖਾਇਓ ਠੀਕ।***
***ਅਜਰ ਜਰਨਿ ਕੀ ਔਧਿ ਜਨਾਈ।***
***ਇਤੇ ਕਸ਼ਟ ਤੇ ਨਹੀਂ ਦਿਖਾਈ।***
***ਇੰਦ੍ਰ ਆਦਿ ਜੇਤਿਕ ਸੁਰ ਸਾਰੇ।***
***ਚੱਕ੍ਰਿਤ ਚਿਤ ਗੁਰਿ ਚਲਿਤ ਨਿਹਾਰੇ॥***
***'ਧੰਨ੍ਯ ਧੰਨ੍ਯ' ਸਭ ਕਰਹਿ ਬਖਾਨਾ।***
***'ਇਨ ਤੇ ਬਿਨਾ ਨ ਐਸੋ ਆਨਾ।'***

***ਸ੍ਰੀ ਸੂਰਜ ਪ੍ਰਕਾਸ਼ ਗ੍ਰੰਥ, ਪੰਨਾ - 2369***

ਆਪ ਨੇ ਪੀਰ ਜੀ ਨੂੰ ਸੰਬੋਧਨ ਕਰਕੇ ਫੁਰਮਾਇਆ -

***ਤੇਰਾ ਕੀਆ ਮੀਠਾ ਲਾਗੈ॥***
***ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਪੰਨਾ - 394***

ਗੁਰੂ ਮਹਾਰਾਜ ਜੀ ਦੀ ਅਜੱਰ ਜਰਨ ਦੀ ਮਾਨਸਿਕ ਅਵਸਥਾ ਨੂੰ ਵੇਖ ਕੇ ਮੀਆਂ ਮੀਰ ਦਾ ਸੀਸ ਨਿਵ ਗਿਆ ਅਤੇ ਫੁਰਮਾਇਆ ਕਿ ਹੇ ਗੁਰੂ ਮਹਾਰਾਜ! ਇਕ ਤੂੰ ਹੀ ਹੈਂ ਜੋ ਐਸੇ ਹਾਲਾਤ ਨੂੰ ਸਮ ਅਵਸਥਾ ਵਿਚ ਵੇਖ ਰਿਹਾ ਹੈਂ। ਕਿਸੇ ਪੀਰ, ਰਿਸ਼ੀ-ਮੁਨੀ ਵਿਚ ਸ਼ਕਤੀ ਨਹੀਂ ਹੈ ਕਿ ਸਬਰ ਨੂੰ ਦ੍ਰਿੜ੍ਹ ਕਰੇ ਅਤੇ ਸਭ ਕੁਝ ਹੁੰਦਿਆਂ ਹੋਇਆਂ ਫੇਰ ਵੀ ਸਰਬੱਤ ਦੇ ਭਲੇ ਦੀ ਭਾਵਨੀ ਮਨ ਵਿਚ ਰੱਖੇ।

ਸੂਰਜ ਪ੍ਰਕਾਸ਼ ਵਿਚ ਆਉਂਦਾ ਹੈ ਕਿ ਅੰਤਰਜਾਮਤਾ ਦੇ ਬਲ ਨਾਲ ਗੁਰੂ ਗੋਰਖਨਾਥ ਨੇ ਸਮਾਧੀ ਵਿਚ ਦ੍ਰਿਸ਼ ਦੇਖਿਆ, ਜਿਸ ਕਾਰਨ ਉਹ ਇਸ ਦ੍ਰਿਸ਼ ਨੂੰ ਦੇਖ ਕੇ ਘਬਰਾ ਗਿਆ। ਅਦ੍ਰਿਸ਼ਟ ਰੂਪ ਵਿਚ ਗੁਰੂ ਮਹਾਰਾਜ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਬੇਨਤੀ ਕਰਦਾ ਹੈ ਕਿ ਮੈਂ ਇਨ੍ਹਾਂ ਦੁਸ਼ਟਾਂ ਨੂੰ ਗਰਕ ਕਰ ਦੇਵਾਂ, ਆਗਿਆ ਦੇਵੋ। ਗੁਰੂ ਮਹਾਰਾਜ ਜੀ! ਜੇ ਇਨ੍ਹਾਂ ਨੂੰ ਸਬਕ ਨਾ ਦਿਤਾ ਗਿਆ ਤਾਂ ਇਹ ਦੁਸ਼ਟ, ਸੰਤਾਂ ਨੂੰ ਦੁਖੀ ਕਰਦੇ ਰਹਿਣਗੇ। ਇਨ੍ਹਾਂ ਦਾ ਭੈਅ ਦੂਰ ਹੋ ਜਾਵੇਗਾ ਅਤੇ ਰੱਬ ਦੇ ਪਿਆਰਿਆਂ ਦੀ ਨਿਰਾਦਰੀ ਸ਼ੁਰੂ ਹੋ ਜਾਵੇਗੀ। ਜੇ ਤੁਸੀਂ ਸ਼ਕਤੀ ਨਹੀਂ ਦਿਖਾਉਣੀ ਤਾਂ ਮੈਨੂੰ ਆਗਿਆ ਦੇਵੋ -

***ਨਾਂਹਿ ਤ ਦੁਸ਼ਟ ਹੰਕਾਰੀ ਹੋਇ॥***
***ਦੇਹਿ ਕਸ਼ਟ ਸੰਤਨਿ ਸਭਿ ਕੋਇ॥***

***ਸ੍ਰੀ ਸੂਰਜ ਪ੍ਰਕਾਸ਼ ਗ੍ਰੰਥ, ਪੰਨਾ - 2370***

ਮਹਾਰਾਜ ਜੀ ਕਹਿਣ ਲੱਗੇ ਕਿ ਗੋਰਖਨਾਥ! ਅਸੀਂ ਸਬਰ ਤੇ ਸ਼ੁਕਰ ਦਾ ਸਬਕ, ਆਉਣ ਵਾਲੇ ਜਗਿਆਸੂਆਂ ਨੂੰ ਆਪਣੇ ਉਤੇ ਵਰਤਾ ਕੇ ਦ੍ਰਿੜ੍ਹ ਕਰਾ ਰਹੇ ਹਾਂ। ਤੁਸੀਂ ਚਿੰਤਾ ਨਾ ਕਰੋ, ਅਜਿਹਾ ਅਸੀਂ ਆਪਣੀ ਇੱਛਾ ਨਾਲ ਹੀ ਕਰ ਰਹੇ ਹਾਂ। ਅਸਾਡੇ ਅੰਦਰ ਨਾਮ ਦੀ ਠੰਢਕ ਇਸ ਅਗਨ ਦੀ ਤਪਸ਼ ਨੂੰ ਨੇੜੇ ਨਹੀਂ ਆਉਣ ਦਿੰਦੀ। ਇਹ ਇਕ ਸਬਕ ਹੈ ਜੋ ਆਉਣ ਵਾਲੀ ਦੁਨੀਆਂ ਨੂੰ ਰਾਹ ਦਿਖਾਵੇਗਾ। ਅੰਦਰ ਬਾਹਰ ਪ੍ਰਭੂ ਨੂੰ ਪਸਰਿਆ ਹੋਇਆ ਕਹਿਣਾ ਬਹੁਤ ਆਸਾਨ ਹੈ ਪਰ ਉਸ ਨੂੰ

ਜਲਦੀ ਅੱਗ, ਤਪਦੀ ਲੋਹ, ਸੀਸ ਪੈਂਦੇ ਤਪਦੇ ਰੇਤੇ ਅਤੇ ਪਾਣੀ ਦੇ ਉਬਾਲਾਂ ਵਿਚੋਂ ਪ੍ਰਭੂ ਨੂੰ ਦੇਖਣਾ ਅਤੇ ਵਰਤਣਾ ਬਹੁਤ ਔਖਾ ਹੈ। ਇਹ ਇਕ ਸਬਕ ਹੈ ਜੋ ਅਸੀਂ ਸੰਸਾਰ ਨੂੰ ਦੇ ਰਹੇ ਹਾਂ –

*ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ।।*
*ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ।।*

*ਪੰਨਾ – 930*

ਸਰੀਰ ਛੱਡ ਜਾਣਾ ਜਾਂ ਰੱਖ ਲੈਣਾ ਗੁਰਮੁਖਾਂ ਦੇ ਆਪਣੇ ਹੱਥ ਵਿਚ ਹੋਇਆ ਕਰਦਾ ਹੈ। ਕਈ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਮਹਾਰਾਜ ਜੀ ਨੂੰ ਬੰਨ੍ਹ ਕੇ ਰਾਵੀ, ਜੋ ਉਸ ਸਮੇਂ ਕਿਲੇ ਦੇ ਨਾਲ ਲਗਦੀ ਚਲਿਆ ਕਰਦੀ ਸੀ, ਵਿਚ ਰੁੜ੍ਹਾ ਦਿਤਾ। ਇਹ ਸ਼ਹੀਦੀ ਸਾਰੀ ਦੁਨੀਆਂ ਦੇ ਇਤਿਹਾਸ ਵਿਚ ਅਲੌਕਿਕ ਹੈ ਜੋ ਸਾਰੀਆਂ ਸ਼ਕਤੀਆਂ ਦੇ ਮਾਲਕ ਹੁੰਦਿਆਂ ਹੋਇਆਂ ਭੀ ਸਬਰ, ਸ਼ੁਕਰ ਅਤੇ ਵਾਹਿਗੁਰੂ ਦੇ ਭਾਣੇ ਵਿਚ ਰਹਿ ਕੇ ਮਨੁਖਤਾ ਨੂੰ ਸੁੱਚੇ ਆਦਰਸ਼ਾਂ ਵਿਚ ਉਭਾਰਨ ਲਈ, ਨਿਰਭੈਤਾ ਦਾ ਜੀਵਨ ਬਖਸ਼ਣ ਲਈ ਇਕ ਅਦੁੱਤੀ ਮਿਸਾਲ ਹੈ; ਇਹ ਕੋਈ ਅਤਿਕਥਨੀ ਨਹੀਂ। ਮਹਾਂਪੁਰਸ਼ ਭਾਵੇਂ ਕਿਸੇ ਵੀ ਧਰਮ ਨਾਲ, ਕਿਸੇ ਵੀ ਦੇਸ਼ ਨਾਲ ਸਬੰਧ ਰਖਦਾ ਹੋਵੇ ਜਿਸ ਵਿਚ ਸਤਿ ਦਾ ਪ੍ਰਕਾਸ਼ ਪੂਰਨਤਾ ਨਾਲ ਹੋ ਗਿਆ ਹੋਵੇ, ਉਨ੍ਹਾਂ ਦੀ ਲੀਲ੍ਹਾ ਨਿਆਰੀ ਤੇ ਅਗੰਮ ਹੋਣ ਕਰਕੇ ਸਮਝਣੀ ਬਹੁਤ ਔਖੀ ਹੈ ਕਿਉਂਕਿ –

*ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।।*
*ਭਾਈ ਗੁਰਦਾਸ ਜੀ, ਵਾਰ 34/1*

*ਸਤਿਗੁਰੁ ਪੁਰਖੁ ਅਗੰਮੁ ਹੈ*
*ਜਿਸੁ ਅੰਦਰਿ ਹਰਿ ਉਰਿਧਾਰਿਆ।।*
*ਸਤਿਗੁਰੂ ਨੋ ਅਪੜਿ ਕੋਇ ਨ ਸਕਈ*
*ਜਿਸੁ ਵਲਿ ਸਿਰਜਣਹਾਰਿਆ।।*
*ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ*
*ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ।।*
*ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ*
*ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ।।*
*ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ*
*ਸੋ ਆਪਿ ਉਪਾਵਣਹਾਰੈ ਮਾਰਿਆ।।*
*ਏਹ ਗਲ ਹੋਵੈ ਹਰਿ ਦਰਗਹ ਸਚੇ ਕੀ*
*ਜਨ ਨਾਨਕ ਅਗਮੁ ਵੀਚਾਰਿਆ।।* *ਪੰਨਾ – 312*

*ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ।।*
*ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ।।*
*ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ।।*
*ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ।।*
*ਪੰਨਾ – 300*

ਐਸੇ ਸਤਿਗੁਰ ਨਾਲ ਵੈਰ ਕਰਕੇ ਇਨ੍ਹਾਂ ਭੁੱਲੜਾਂ ਨੇ ਸਦਾ ਲਈ ਆਪਣੇ ਆਪ ਨੂੰ ਕਲੰਕਿਤ ਕਰ ਲਿਆ। ਸ਼ਹੀਦ ਹੋ ਜਾਣਾ ਹਾਰ ਨਹੀਂ ਹੋਇਆ ਕਰਦੀ ਪਰ ਭਵਿੱਖਤ ਵਿਚ ਆਉਣ ਵਾਲਿਆਂ ਦੀ ਜਿੱਤ ਹੋਇਆ ਕਰਦੀ ਹੈ। ਨਿਰਵੈਰਾਂ ਨਾਲ ਵੈਰ ਕਰਨ ਵਾਲੇ ਪਚ ਜਾਂਦੇ ਹਨ। ਅੱਜ ਕਿਥੇ ਹਨ ਉਹ ਭੁੱਲੜ ਬੰਦੇ ਜਿਨ੍ਹਾਂ ਨੇ ਨਿਰਵੈਰ ਨਾਲ ਵੈਰ ਕੀਤਾ? ਪਰ ਗੁਰੂ ਮਹਾਰਾਜ ਜੀ ਸਦਾ-ਸਦਾ ਅਮਰ ਹਨ। ਉਨ੍ਹਾਂ ਦੀ ਮਹਾਨ ਸ਼ਹੀਦੀ ਸਦਾ ਹੀ ਪ੍ਰੇਰਨਾ ਦਿੰਦੀ ਰਹੇਗੀ ਅਤੇ ਮਨੁੱਖ ਨੂੰ ਆਪਣੇ ਹੱਕਾਂ ਲਈ ਸ਼ਕਤੀ ਪ੍ਰਦਾਨ ਕਰਦੀ ਰਹੇਗੀ–

*ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ।।*
*ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ।।*
*ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ।।*
*ਕੂੜੁ ਬੋਲਿ ਬੋਲਿ ਨਿਤ ਭਉਕਦੇ ਬਿਖੁ ਖਾਧੇ ਦੂਜੈ ਭਾਇ।।*
*ਬਿਖੁ ਮਾਇਆ ਕਾਰਣਿ ਭਰਮਦੇ ਫਿਰਿ ਘਰਿ ਘਰਿ ਪਤਿ ਗਵਾਇ।।*
*ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜਾਇ।।*
*ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ।।*
*ਹਰਿ ਗੁਰਮੁਖਿ ਕਿਰਪਾ ਧਾਰੀਅਨੁ ਜਨ ਵਿਛੁੜੇ ਆਪਿ ਮਿਲਾਇ।।*
*ਪੰਨਾ – 1415*

ਅੱਜ ਇਸ ਮਹਾਨ ਘਟਨਾ ਨੂੰ ਵਿਚਾਰ ਕੇ ਅਸਾਨੂੰ ਸਮੁੱਚੇ ਸੰਸਾਰ ਨੂੰ ਆਪਣਾ ਸਮਝਣਾ ਚਾਹੀਦਾ ਹੈ। ਭੇਖਾਂ-ਭਰਮਾਂ ਤੋਂ ਨਿਆਰੇ ਹੋ ਕੇ ਵਹਿਮ ਪ੍ਰਸਤੀ ਤੇ ਭਰਮਾਂ ਦੇ ਪਾਏ ਬੰਧਨਾਂ ਨੂੰ ਦੂਰ ਕਰਕੇ ਮਨੁੱਖ ਮਾਤਰ ਦੀ ਸੇਵਾ ਵਿਚ ਜੁਟ ਜਾਣਾ ਚਾਹੀਦਾ ਹੈ। ਸਭ ਤੋਂ ਵੱਡੀ ਸੇਵਾ ਪ੍ਰਭੂ ਦਾ ਨਾਮ ਜਪ ਕੇ ਇਕ ਅੰਤਰੀਵੀ ਭਾਵਨਾ ਪੈਦਾ ਕਰਕੇ ਸੰਸਾਰ ਦਾ ਭਲਾ ਮੰਗਣਾ ਹੈ। ਇਕੋ ਅਰਦਾਸ ਕਰੀਏ, ਹੇ ਪ੍ਰਭੂ!

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ।।*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।।*
*ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ।।*
*ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰ।।*
*ਪੰਨਾ – 853*

ਗੁਰੂ ਮਹਾਰਾਜ ਜੀ ਸਦਾ ਅਮਰ ਹਨ, ਹਾਜ਼ਰ ਨਾਜ਼ਰ ਹਨ। ਸੰਸਾਰ ਤੋਂ ਜਾਣਾ ਸਭ ਨੇ ਹੀ ਹੈ; ਇਕਨਾਂ ਦੇ ਜਾਣ ਤੇ ਸੰਸਾਰ ਕਦੇ ਉਨ੍ਹਾਂ ਨੂੰ ਭੁਲਦਾ ਨਹੀਂ, ਉਹ ਅਮਰ ਹਨ, ਹਾਜ਼ਰ ਨਾਜ਼ਰ ਹਨ, ਆਪਣਿਆਂ ਪਿਆਰਿਆਂ ਦੇ ਪਿਆਰ ਵਿਚ ਵਸਦੇ ਹਨ।

ਇਕ ਉਹ ਹਨ ਜਿਨ੍ਹਾਂ ਨੇ ਸਤਿਗੁਰੂ ਦਾ ਬੁਰਾ ਚਿਤਵਿਆ, ਨਿਰਵੈਰਾਂ ਸੰਗਿ ਵੈਰ ਰਚਾਏ; ਉਹ ਕਿਹੜੇ ਨਰਕਾਂ ਵਿਚ ਸੜਦੇ ਹੋਣਗੇ, ਕੌਣ ਜਾਣਦਾ ਹੈ।

ਸਾਰੇ ਆਖੋ ਧੰਨ ਗੁਰੂ ਅਰਜਨ ਸਾਹਿਬ ਜੀ ਮਹਾਰਾਜ! ਸ਼ਹੀਦਾਂ ਦੇ ਸਿਰਤਾਜ –

*ਤਤੁ ਬਿਚਾਰੁ ਯਹੈ ਮਥੁਰਾ*
*ਜਗ ਤਾਰਨ ਕਉ ਅਵਤਾਰੁ ਬਨਾਯਉ।।*
*ਜਪ੍ਯਉ ਜਿਨ ਅਰਜੁਨ ਦੇਵ ਗੁਰੂ*
*ਫਿਰਿ ਸੰਕਟ ਜੋਨਿ ਗਰਭ ਨ ਆਯਉ।।* *ਪੰਨਾ – 1409*

*ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ।।*
*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ।।*
*ਪੰਨਾ – 1409*

**L L L L L L L**

# ਲੋਭ

ਪ੍ਰੋ. ਜਸਮੇਰ ਸਿੰਘ

ਪੰਜ ਵਿਕਾਰਾਂ ਵਿਚ ਸ਼ਾਮਿਲ ਲੋਭ ਨੂੰ ਗੁਰੂ ਮਹਾਰਾਜ ਨੇ ਤੀਸਰੀ ਥਾਂ ਤੇ ਰਖਿਆ ਹੈ। ਪਹਿਲੀ ਥਾਂ ਕਾਮ ਤੇ ਦੂਜੀ ਕ੍ਰੋਧ ਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਵੱਖ-ਵੱਖ ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਵਿਚ ਇਸ ਦੀ ਪ੍ਰੋੜਤਾ ਮਿਲਦੀ ਹੈ -

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ*
*ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ*
*ਕੋਇ ਨ ਸੁਣੈ ਪੂਕਾਰਾ॥* *ਪੰਨਾ - 600*

*ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ*
*ਕਾਸਟ ਲੋਹ ਤਰੇ ਸੰਗਿ ਸਾਥ॥*
*ਤੁਮ ਵਡ ਪੁਰਖ ਬਡ ਅਗਮ ਅਗੋਚਰ*
*ਹਮ ਢੂਢਿ ਰਹੇ ਪਾਈ ਨਹੀ ਹਾਥ॥* *ਪੰਨਾ - 1296*

*ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ*
*ਨਿਰਗੁਣ ਕੇ ਦਾਤਾਰੇ॥*
*ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ॥*
*ਪੰਨਾ - 210*

*ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥*
*ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥*
*ਪੰਨਾ - 1392*

ਲਬ ਜਾਂ ਲਾਲਚ ਜਾਂ ਲੋਭ ਕੀ ਹੈ? ਇਸ ਦਾ ਉਤਰ ਆਦਮੀ ਆਪਣੇ ਅੰਦਰ ਹੀ ਲੱਭ ਸਕਦਾ ਹੈ। ਇੰਜ ਕਰਨ ਲਈ ਉਸ ਨੂੰ ਕਿਸੇ ਬਾਹਰਲੇ ਮਾਪਦੰਡ ਦੀ ਲੋੜ ਨਹੀਂ। ਸੱਚ ਤਾਂ ਇਹ ਹੈ ਕਿ ਲੋਭ ਦਾ ਤਾਂ ਹਰ ਇਕ ਨੂੰ ਪਤਾ ਹੀ ਹੁੰਦਾ ਹੈ ਕਿ ਉਹ ਕਿਥੇ ਕਿਥੇ ਲੋਭ ਕਰ ਰਿਹਾ ਹੈ। ਉਸ ਦੇ ਅੰਦਰ ਹੀ ਕੰਮਪਿਊਟਰ ਲਗਾ ਹੋਇਆ ਹੈ - ਉਸ ਨੂੰ ਆਤਮਾ ਦੀ ਆਵਾਜ਼ ਜ਼ਰੂਰ ਆਉਂਦੀ ਹੈ - ਭਾਈ ਤੂੰ ਲੋਭ ਕਰ ਰਿਹਾ ਹੈਂ। ਪਰ ਆਦਮੀ ਉਸ ਨੂੰ ਸੁਣਨ ਤੋਂ ਇੰਨਕਾਰ ਕਰ ਦਿੰਦਾ ਹੈ। ਰਿਸ਼ਵਤ ਲੈ ਰਹੇ ਬੰਦੇ ਨੂੰ, ਵਿਆਜ ਖੋਰੇ ਨੂੰ, ਲੁਟੇਰੇ ਨੂੰ ਤੇ ਕਾਤਿਲ ਨੂੰ ਇਹ ਆਵਾਜ਼ ਜ਼ਰੂਰ ਆਉਂਦੀ ਹੈ ਭਾਵੇਂ ਸਮਾਂ ਪੈਣ ਤੇ ਸੰਸਾਰ ਦੀ ਨਿਰਦੈਤਾ ਦਾ ਸ਼ਿਕਾਰ ਹੋ ਕੇ ਦਿਲ ਦੇ ਪਥਰਾਅ ਜਾਣ ਕਾਰਣ ਇਹ ਆਵਾਜ਼ ਮੱਧਮ ਪੈ ਜਾਂਦੀ ਹੈ ਤੇ ਸੁਣਾਈ ਨਹੀਂ ਦਿੰਦੀ। ਮਾਇਆਧਾਰੀ ਜੋ ਕਿ ਅਤਿ ਅੰਨਾ ਬੋਲਾ ਹੁੰਦਾ ਹੈ, ਮਾਇਆ ਦੇ ਰੌਲ ਘਚੌਲੇ ਵਿਚ ਇਸ ਨੂੰ ਨਹੀਂ ਸੁਣ ਸਕਦਾ। ਕੇਵਲ ਸ਼ੁਧ ਹਿਰਦੇ ਰੂਪੀ ਟਰਾਂਸਮੀਟਰ ਹੀ ਇਸ ਆਵਾਜ਼ ਨੂੰ ਪ੍ਰਸਾਰਿਤ ਕਰਦਾ ਹੈ।

ਬੰਦਾ ਲੋਭ ਕਿਉਂ ਕਰਦਾ ਹੈ? ਉਤਰ ਹੈ ਪੈਸਾ ਜੋੜਨ ਲਈ। ਉਹ ਪੈਸਾ ਕਿਉਂ ਜੋੜਨਾ ਚਾਹੁੰਦਾ ਹੈ? ਕਿਉਂਕਿ ਉਸ ਨੂੰ ਲਗਦਾ ਹੈ ਕਿ ਪੈਸੇ ਨਾਲ ਉਸ ਨੂੰ ਖੁਸ਼ੀ ਮਿਲ ਜਾਵੇਗੀ ਤੇ ਸੁਖ ਦੀ ਪ੍ਰਾਪਤੀ ਹੋ ਜਾਵੇਗੀ। ਇਸੇ ਲਈ ਗੁਰੂ ਸਾਹਿਬ ਕਹਿੰਦੇ ਹਨ -

*ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥*
*ਪੰਨਾ - 632*

ਭਾਵ ਪੈਸੇ ਨੂੰ ਜੋੜਨ ਲਈ ਮਨੁਖ ਦੌੜਿਆ ਹੀ ਫਿਰਦਾ ਹੈ ਤੇ ਉਸ ਨੂੰ ਮੁਕਤੀ ਦਾ ਰਸਤਾ ਜਾਨਣ ਦੀ ਕੋਈ ਲੋੜ ਮਹਿਸੂਸ ਨਹੀਂ ਹੋ ਰਹੀ। ਤੇ ਜਿਸ ਕੋਲ ਸਭ ਤੋਂ ਵਧ ਸੋਨਾ ਹੋਵੇ ਉਹ ਸਭ ਤੋਂ ਵਧ ਧਨੀ ਹੋਵੇਗਾ ਕਿਉਂਕਿ ਸੋਨਾ ਸਭ ਤੋਂ ਵਧ ਕੀਮਤੀ ਧਾਤ ਹੈ। ਇਸੇ ਕਰਕੇ ਮਧ ਯੁਗਾਂ ਵਿਚ ਰਸਾਇਣ ਬਣਾਉਣ ਦੀ ਬੜੀ ਹੋੜ ਲਗੀ ਰਹੀ। ਪੁਰਾਣੇ ਕਈ ਰਸਾਇਣ ਵਿਗਿਆਨੀਆਂ ਨੇ ਐਸੀ ਰਸਾਇਣ ਬਣਾ ਵੀ ਲਈ ਜੋ ਕਿ ਲੋਹੇ ਨੂੰ ਸੋਨੇ ਵਿਚ ਪਰਿਵਰਤਨ ਕਰ ਦਿੰਦੀ ਸੀ। ਪਾਰਸ ਇਕ ਅਜਿਹੇ ਪੱਥਰ ਦਾ ਨਾਂ ਹੀ ਤਾਂ ਹੈ ਜੋ ਸਪਰਸ਼ ਕਰਨ ਤੇ ਲੋਹੇ ਨੂੰ ਸੋਨਾ ਬਣਾ ਦਿੰਦਾ ਹੈ। ਪਰ ਗੁਰੂ ਸਾਹਿਬ ਨੇ ਤਾਂ ਪ੍ਰਭੂ ਨਾਮ ਨੂੰ ਹੀ ਰਸਾਇਣ ਦਸਿਆ ਹੈ -

*ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ*
*ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ॥* *ਪੰਨਾ - 99*

ਪਰ ਆਓ ਅਸੀਂ ਇਕ ਅਜਿਹੇ ਰਾਜੇ ਦੀ ਕਹਾਣੀ ਪੜ੍ਹੀਏ ਜਿਸ ਦਾ ਹੱਥ ਹੀ ਪਾਰਸ ਬਣ ਗਿਆ। ਇਹ ਕਹਾਣੀ ਪ੍ਰਾਚੀਨ ਫਰੀਜਿਆ ਦੀ ਹੈ। ਜਿਸ ਦੇ ਰਾਜੇ ਦਾ ਨਾਂ ਸੀ ਮਾਇਦਸ ਜਾਂ ਮਾਈਦਾਸ। ਸਕੂਲਾਂ/ਕਾਲਜਾਂ ਵਿਚ ਲੱਗੀਆਂ ਕਿਤਾਬਾਂ ਵਿਚ ਇਹ ਕਹਾਣੀ ਅਕਸਰ ਦੇਖੀ ਜਾਂਦੀ ਹੈ। ਲੋਭੀ ਬੰਦੇ ਨੂੰ ਆਪਣੀ ਦੌਲਤ ਬਾਰ-ਬਾਰ ਗਿਣਨ ਵਿਚ ਬੜਾ ਮਜ਼ਾ ਆਉਂਦਾ ਹੈ। ਇਹ ਇਕ ਬਚਗਾਨਾ ਆਦਤ ਹੈ। ਜਿਵੇਂ ਬੱਚੇ ਵੀ ਆਪਣੀਆਂ ਟੁੱਟੀਆਂ-ਫੁੱਟੀਆਂ ਬੇਕਾਰ ਚੀਜ਼ਾਂ ਜਿਵੇਂ ਕਿ ਬੰਟੇ ਆਦਿ ਨੂੰ ਗਿਣ ਕੇ ਖੁਸ਼ ਹੁੰਦੇ ਹਨ। ਇਕ ਦਿਨ ਮਾਈਦਾਸ ਮਹਿਲ ਦੇ ਤਹਿਖਾਨੇ ਵਿਚ ਜਿਥੇ ਉਸ ਨੇ ਆਪਣੀ ਦੌਲਤ ਜਮ੍ਹਾਂ ਕੀਤੀ ਹੋਈ ਸੀ ਬੈਠਾ ਦੌਲਤ ਗਿਣ ਰਿਹਾ ਸੀ। ਉਸੇ ਸਮੇਂ ਦੌਲਤ ਦਾ ਦੇਵਤਾ ਪ੍ਰਗਟ ਹੁੰਦਾ ਹੈ। ਦੇਵਤਾ ਉਸ ਨੂੰ ਕਹਿੰਦਾ ਹੈ, ਮਾਇਦਾਸ, ਦੇਖ ਤੇਰੇ ਕੋਲ ਕਿੰਨਾ ਧੰਨ ਹੈ।' ਪਰ ਉਹ ਕਹਿੰਦਾ ਹੈ, "ਕਿਥੇ ਮਹਾਰਾਜ! ਮੈਂ ਤਾਂ ਇੰਨੀ ਦੌਲਤ ਚਾਹੁੰਦਾ ਹਾਂ ਕਿ ਮੈਂ ਜਿਸ ਚੀਜ਼ ਨੂੰ ਹੱਥ ਲਾਵਾਂ ਓਹੀ ਸੋਨਾ ਬਣ ਜਾਵੇ।" ਇਹ ਸੁਣ ਕੇ ਦੇਵਤਾ ਉਸ ਰਾਜਾ ਨੂੰ ਸੋਨ ਛੂਹ ਦਾ ਵਰਦਾਨ ਦੇ ਕੇ ਚਲਾ ਜਾਂਦਾ ਹੈ। ਭਾਵ ਜਿਸ ਚੀਜ਼ ਨੂੰ ਉਹ ਹੱਥ ਲਾਵੇਗਾ ਉਹੀ ਸੋਨੇ ਦੀ ਹੋ ਜਾਵੇਗੀ। ਅਗਲੇ ਦਿਨ ਇੰਜ ਹੀ ਹੁੰਦਾ ਹੈ। ਉਹ ਜਿਸ ਚੀਜ਼ ਨੂੰ ਹੱਥ ਲਾਉਂਦਾ ਹੈ ਉਹੀ ਸੋਨੇ ਦੀ ਹੋ ਜਾਂਦੀ ਹੈ। ਉਹ ਬੜਾ ਖੁਸ਼ ਹੁੰਦਾ ਹੈ ਕਿ ਕੁਬੇਰ ਦਾ ਦਿਤਾ ਵਰਦਾਨ ਸੱਚ ਹੈ। ਜਿਸ ਜਿਸ ਚੀਜ਼ ਨੂੰ ਉਹ ਸੋਨੇ ਵਿਚ ਬਦਲਣਾ ਚਾਹੁੰਦਾ ਹੈ ਉਸ ਨੂੰ ਉਹ ਹੱਥ ਲਾ ਦਿੰਦਾ ਹੈ। ਉਹ ਸਾਰੀਆਂ ਚੀਜ਼ਾਂ ਜਿਨ੍ਹਾਂ ਨੂੰ ਉਹ ਹੱਥ ਲਾਉਂਦਾ ਹੈ ਸੋਨੇ ਦੀਆਂ ਬਣਦੀਆਂ ਜਾਂਦੀਆਂ ਹਨ। ਉਹ ਬਹੁਤ ਖੁਸ਼ ਹੁੰਦਾ ਹੈ। ਜਿਉਂ ਜਿਉਂ ਦਿਨ ਚੜ੍ਹਦਾ ਹੈ ਉਸ ਦੀ ਭੁੱਖ ਵੀ ਵਧਦੀ ਜਾਂਦੀ ਹੈ। ਉਹ ਆਪਣਾ ਨਾਸ਼ਤਾ ਕਰਨਾ

ਸ਼ੁਰੂ ਕਰਦਾ ਹੈ। ਜਦੋਂ ਪਲੇਟ ਨੂੰ ਹੱਥ ਲਾਉਂਦਾ ਹੈ ਉਹ ਸੋਨੇ ਦੀ ਹੋ ਜਾਂਦੀ ਹੈ। ਫੇਰ ਰੋਟੀ ਨੂੰ ਹੱਥ ਲਾਉਂਦਾ ਹੈ ਉਹ ਵੀ ਸੋਨੇ ਦੀ ਹੋ ਜਾਂਦੀ ਹੈ। ਹੁਣ ਉਹ ਥੋੜ੍ਹਾ ਘਬਰਾ ਜਾਂਦਾ ਹੈ। ਤੇਜ਼ੀ ਨਾਲ ਪਾਣੀ ਦਾ ਗਿਲਾਸ ਚੁਕ ਕੇ ਪਾਣੀ ਦਾ ਘੁਟ ਭਰਨ ਦੀ ਕੋਸ਼ਿਸ਼ ਕਰਦਾ ਹੈ। ਪਰ ਦੇਵਤੇ ਦੁਆਰਾ ਬਖਸ਼ਿਸ਼ ਕੀਤੀ ਹੋਈ ਸੋਨ ਛੋਹ ਉਸ ਨਾਲੋਂ ਵੀ ਤੇਜ਼ ਹੁੰਦੀ ਹੈ। ਝੱਟ ਹੀ ਗਿਲਾਸ ਤੇ ਉਸ ਵਿਚਲਾ ਪਾਣੀ ਵੀ ਸੋਨੇ ਦਾ ਬਣ ਜਾਂਦਾ ਹੈ। ਫੇਰ ਉਹ ਹੋਰ ਵੀ ਘਬਰਾ ਜਾਂਦਾ ਹੈ। ਉਹ ਤੇਜ਼ੀ ਨਾਲ ਇਕ ਅੰਡਾ ਆਪਣੇ ਮੂੰਹ ਵਿਚ ਪਾਉਂਦਾ ਹੈ ਪਰ ਉਹ ਉਸ ਦੇ ਮੂੰਹ ਵਿਚ ਸੋਨੇ ਦਾ ਗੋਲਾ ਬਣ ਕੇ ਸਖਤ ਹੋ ਜਾਂਦਾ ਹੈ ਤੇ ਉਸ ਦੇ ਬੁੱਲ੍ਹ ਤੇ ਜੀਭ ਆਦਿ ਜਲ ਜਾਂਦੇ ਹਨ। ਉਹ ਉਚੀ ਦੇ ਕੇ ਚੀਕ ਮਾਰਦਾ ਹੈ। ਉਸ ਦੀ ਚੀਕ ਸੁਣ ਕੇ ਉਸ ਦੀ ਬੱਚੀ ਦੌੜੀ ਆਉਂਦੀ ਹੈ ਤੇ ਪਿਆਰ ਤੇ ਹਮਦਰਦੀ ਵਜੋਂ ਆਪਣੇ ਪਿਤਾ ਨੂੰ ਜੱਫੀ ਪਾ ਲੈਂਦੀ ਹੈ ਅਤੇ ਦੇਖਦੇ ਹੀ ਦੇਖਦੇ ਉਹ ਸੋਨੇ ਦਾ ਬੁਤ ਬਣ ਜਾਂਦੀ ਹੈ। ਫੇਰ ਤਾਂ ਰਾਜਾ ਫੁਟ ਫੁਟ ਕੇ ਰੌਂਦਾ ਹੈ ਤੇ ਦੇਵਤੇ ਦੀ ਅਰਾਧਨਾ ਕਰਦਾ ਹੈ। ਕੁਝ ਦੇਰ ਬਾਅਦ ਦੇਵਤਾ ਪ੍ਰਗਟ ਹੋ ਜਾਂਦਾ ਹੈ ਤੇ ਪੁਛਦਾ ਹੈ, "ਰਾਜਾ ਕੀ ਹਾਲ ਹੈ? ਠੀਕ ਤਾਂ ਹੈ? ਮੇਰੇ ਦੁਆਰਾ ਵਰਦਾਨਿਤ ਸੋਨ ਛੋਹ ਬਾਰੇ ਸੁਣਾ?" ਰਾਜਾ ਉਸ ਦੇ ਪੈਰਾਂ ਤੇ ਡਿਗ ਜਾਂਦਾ ਹੈ ਤੇ ਗਿੜ ਗਿੜਾ ਕੇ ਬੇਨਤੀ ਕਰਦਾ ਹੈ ਕਿ ਉਹ ਉਸ ਤੋਂ ਸੋਨ ਛੋਹ ਦਾ ਵਰ ਵਾਪਿਸ ਲੈ ਲਵੇ। ਦੇਵਤੇ ਨੇ ਉਸ ਨੂੰ ਉਸ ਦੇ ਰਾਜ ਵਿਚ ਵਹਿੰਦੀ ਨਦੀ ਵਿਚ ਇਸ਼ਨਾਨ ਕਰਨ ਨੂੰ ਕਿਹਾ ਜਿਸ ਨਾਲ ਉਹ ਸੋਨ ਛੋਹ ਦੇ ਵਰਦਾਨ ਤੋਂ ਜੋ ਕਿ ਉਸ ਲਈ ਸਰਾਪ ਬਣ ਗਿਆ ਸੀ – ਮੁਕਤ ਹੋਇਆ।

ਜੇ ਅਸੀਂ ਉਪਰ ਵਾਲੀ ਕਹਾਣੀ ਨੂੰ ਧਿਆਨ ਪੂਰਬਕ ਵਿਚਾਰੀਏ ਤਾਂ ਪਤਾ ਚਲੇਗਾ ਕਿ ਲੋਭ ਨਾਲ ਇੱਕਠੀ ਕੀਤੀ ਹੋਈ ਦੌਲਤ ਜਾਂ ਲੋਭ ਵਿਚ ਗਰਿਫਤ ਹੋ ਕੇ ਪ੍ਰਾਪਤ ਕੀਤੀ ਕੋਈ ਵੀ ਚੀਜ਼ ਭਾਰੀ ਦੁਖ ਦਾ ਕਾਰਨ ਬਣ ਸਕਦੀ ਹੈ। ਗੁਰਬਾਨੀ ਦਾ ਫੁਰਮਾਨ ਹੈ –

***ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥***
***ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ॥***
***ਪੰਨਾ – 419***

ਜੇਕਰ ਚਾਹੁੰਦਾ ਤਾਂ ਰਾਜਾ ਮਾਇਦਾਸ ਕਿੰਨਾ ਹੀ ਸੋਨਾ ਇਕੱਠਾ ਕਰ ਸਕਦਾ ਸੀ। ਪਰ ਸੋਨੇ ਨਾਲੋਂ ਵੀ ਕੀਮਤੀ ਹੈ ਰੋਟੀ ਤੇ ਪਾਣੀ ਤੇ ਆਪਣੇ ਸਕੇ ਸਬੰਧੀਆਂ ਦਾ ਪਿਆਰ ਤੇ ਸਾਥ। ਤੇ ਜਿਨ੍ਹਾਂ ਦੀ ਸ਼ਰਧਾ ਰਾਮ ਨਾਮਿ ਵਿਚ ਲਗ ਗਈ ਹੈ ਭਾਵੇਂ ਸਾਰੀ ਧਰਤੀ ਹੀ (ਮਾਇਦਸ ਦੇ ਵਰਦਾਨ ਦੀ ਤਰ੍ਹਾਂ) ਸੋਨੇ ਦੀ ਕਰ ਦਿਤੀ ਜਾਵੇ ਤਾਂ ਵੀ ਉਨ੍ਹਾਂ ਨੂੰ ਨਾਮ ਤੋਂ ਬਿਨਾਂ ਹੋਰ ਕੋਈ ਚੀਜ਼ ਨਹੀਂ ਭਾਉਂਦੀ।

***ਜਿਨ ਸਰਧਾ ਰਾਮ ਨਾਮਿ ਲਗੀ***
***ਤਿਨ ਦੂਜੈ ਚਿਤੁ ਨ ਲਾਇਆ ਰਾਮ॥***
***ਜੇ ਧਰਤੀ ਸਭ ਕੰਚਨੁ ਕਰਿ ਦੀਜੈ***
***ਬਿਨੁ ਨਾਵੈ ਅਵਰੁ ਨ ਭਾਇਆ ਰਾਮ॥ ਪੰਨਾ – 444***

ਲੋਭ ਇਕ ਨਾ ਮੁਕਣ ਵਾਲੀ ਚੀਜ਼ ਹੈ। ਗੁਰੂ ਸਾਹਿਬ ਨੇ ਇਸ ਨੂੰ ਅੱਗ ਦੀ ਨਦੀ ਵੀ ਕਿਹਾ ਹੈ। ਲੋਭ ਵਿਚ ਆ ਕੇ ਆਦਮੀ ਪੈਸੇ ਇਕੱਠੇ ਕਰਨ ਨੂੰ ਦੌੜਦਾ ਹੈ ਤੇ ਦੌਲਤ ਜਾਂ ਮਾਇਆ ਪਾਪ ਕਰਨ ਤੋਂ ਬਿਨਾਂ ਇਕੱਠੀ ਨਹੀਂ ਹੁੰਦੀ –

***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥***
***ਪੰਨਾ – 417***

ਥੋੜੀ ਮਾਇਆ ਇਕੱਠੀ ਕਰਕੇ ਆਦਮੀ ਸੰਤੁਸ਼ਟ ਨਹੀਂ ਹੁੰਦਾ ਤੇ ਨਿਆਨਵੇਂ ਦੇ ਚੱਕਰ ਵਿਚ ਪੈ ਜਾਂਦਾ ਹੈ। ਦੌਲਤ ਨੂੰ ਵਧਾਉਣ ਦਾ ਹੀ ਯਤਨ ਕਰਦਾ ਰਹਿੰਦਾ ਹੈ।

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਰੇ॥ ਪੰਨਾ – 213***

ਕਦੇ ਵੀ ਉਸ ਨੂੰ ਧਨ ਨੂੰ ਮਾਨਣ ਦੀ ਅਕਲ ਨਹੀਂ ਆਉਂਦੀ ਜੋ ਉਸ ਨੇ ਇਕੱਠਾ ਕੀਤਾ ਹੁੰਦਾ ਹੈ। ਮਨੁੱਖ ਦਾ ਖੋਟਾ ਸੁਭਾਅ ਹੈ ਉਹ ਜੋ ਕੁਝ ਉਸ ਕੋਲ ਹੈ ਉਸ ਨੂੰ ਸਹੀ ਮਾਨਣਾ ਨਹੀਂ ਸਿਖਦਾ ਤੇ ਜੋ ਕੁਝ ਉਸ ਕੋਲ ਨਹੀਂ ਹੈ ਉਸ ਵਾਸਤੇ ਝੂਰਦਾ ਰਹਿੰਦਾ ਹੈ। We look before and after and pine for what is not. ਅੰਗ੍ਰੇਜ਼ੀ ਕਵੀ ਸ਼ੈਲੀ ਦਾ ਕਥਨ ਹੈ।

ਲੋਭ ਤੇ ਲੋਭੀ ਦਾ ਕੀ ਸੰਬੰਧ ਹੈ। ਬਹੁਤ ਵਾਰੀ ਲਾਲਚੀ ਜੀਵ ਸਦਾ ਦੀ ਗੁਲਾਮੀ ਵਿਚ ਫਸ ਜਾਂਦਾ ਹੈ। ਗੁਰ ਵਾਕ ਹੈ –

***ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥***
***ਪੰਨਾ – 1191***

ਅਤੇ

***ਭੂਲਿਓ ਮਨੁ ਮਾਇਆ ਉਰਝਾਇਓ॥***
***ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥***
***ਪੰਨਾ – 702***

ਜਾਨਵਰਾਂ ਵਿਚੋਂ ਅਸੀਂ ਬਾਂਦਰ ਦੀ ਗੱਲ ਕਰਦੇ ਹਾਂ। ਬਾਂਦਰ ਨੂੰ ਪਕੜਨ ਦਾ ਸਿਧਾਂਤ ਇਸ ਦੇ ਲੋਭ ਲਾਲਚ ਤੇ ਆਧਾਰਿਤ ਹੈ –

ਬਾਂਦਰ ਨੂੰ ਪਕੜਨ ਵਾਲਾ ਇਕ ਕੁੱਜੀ ਲੈ ਕੇ ਧਰਤੀ ਵਿਚ ਗੱਡ ਦਿੰਦਾ ਹੈ ਜਿਸ ਵਿਚ ਭੁੱਜੇ ਹੋਏ ਛੋਲੇ ਪਾ ਦਿਤੇ ਜਾਂਦੇ ਹਨ। ਬਾਂਦਰ ਆ ਕੇ ਛੋਲਿਆਂ ਦੀ ਮੁਠੀ ਭਰ ਲੈਂਦਾ ਹੈ। ਇੰਜ ਕਰਨ ਨਾਲ ਉਸ ਦੀ ਮੁਠੀ ਵੱਡੀ ਹੋ ਜਾਂਦੀ ਹੈ ਭਾਵੇਂ ਜਦੋਂ ਇਸ ਕੋਲ ਕੋਈ ਚੀਜ਼ ਹੱਥ ਵਿਚ ਨਹੀਂ ਫੜੀ ਹੋਈ ਸੀ ਤਾਂ ਇਹ ਆਸਾਨੀ ਨਾਲ ਕੁੱਜੀ ਅੰਦਰ ਪੈ ਗਈ ਸੀ। ਹੁਣ ਲੋਭ ਕਰਕੇ ਉਹ ਮੁੱਠੀ ਵਿਚ ਪਕੜੇ ਛੋਲੇ ਨਹੀਂ ਛਡਦਾ। ਮੁੱਠੀ ਦਾ ਆਕਾਰ ਛੋਟਾ ਨਹੀਂ ਹੁੰਦਾ ਤੇ ਮੁੱਠੀ ਕੁੱਜੀ ਦੇ ਮੂੰਹ ਵਿਚੋਂ ਬਾਹਰ ਨਹੀਂ ਨਿਕਲਦੀ। ਫਲਸਰੂਪ ਇਹ ਉਥੇ ਹੀ ਬੈਠਾ ਰਹਿੰਦਾ ਹੈ। ਸ਼ਿਕਾਰੀ ਆ ਕੇ ਇਸ ਨੂੰ ਪਕੜ ਲੈਂਦਾ ਹੈ ਤੇ ਸਾਰੀ ਉਮਰ ਇਸ ਤੋਂ ਗੁਲਾਮੀ ਕਰਵਾਉਂਦੇ ਹਨ। ਟਰੇਨਿੰਗ ਮਿਲਣ ਤੋਂ ਬਾਅਦ ਮਦਾਰੀ ਦੇ ਨਚਾਏ ਬਾਂਦਰ ਘਰ ਘਰ ਨਚਦੇ ਫਿਰਦੇ ਹਨ। ਇਸ ਕਿਰਿਆ ਨੂੰ ਕਬੀਰ ਸਾਹਿਬ ਨੇ ਗੁਰਬਾਨੀ ਦੀਆਂ ਦੋ ਪੰਕਤੀਆਂ ਵਿਚ ਬਹੁਤ ਹੀ ਸੰਖੇਪ

ਸ਼ਬਦਾਂ ਵਿਚ ਬਿੰਬਿਤ ਕੀਤਾ ਹੈ –

***ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ***
***ਲੀਨੀ ਹਾਥੁ ਪਸਾਰਿ॥***
***ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ***
***ਨਾਚਿਓ ਘਰ ਘਰ ਬਾਰਿ॥ ਪੰਨਾ – 336***

ਇਸੇ ਤਰ੍ਹਾਂ ਹਾਥੀ ਵੀ ਕਾਮ ਦੇ ਲੋਭ ਵਿਚ ਫਸ ਕੇ ਸਾਰੀ ਉਮਰ ਆਪਣੇ ਮਾਲਕ ਦਾ ਭਾਰ ਢੋਂਦਾ ਹੈ ਤੇ ਉਸ ਦੀ ਗੁਲਾਮੀ ਕਰਦਾ ਹੈ।

ਇਕ ਬੰਦਾ ਬੜਾ ਹੀ ਲੋਭੀ ਸੀ ਪਰ ਸੇਵਾ ਕਰਕੇ ਉਸਨੇ ਸੰਤਾਂ ਨੂੰ ਪ੍ਰਸੰਨ ਕਰ ਲਿਆ। ਸੰਤਾਂ ਨੇ ਉਸ ਨੂੰ ਚਾਰ ਬੱਤੀਆਂ ਦਿਤੀਆਂ ਤੇ ਕਿਹਾ ਕਿ ਇਕ ਇਕ ਕਰਕੇ ਇਹ ਤਿੰਨ ਬੱਤੀਆਂ ਜਲਾ ਲਈਂ। ਪਹਿਲਾ ਪੂਰਬ ਵਲ ਜਾਈਂ ਫੇਰ ਪੱਛਮ ਤੇ ਫੇਰ ਉਤਰ ਵੱਲ ਜਾਈਂ ਜਿਥੇ ਜਾ ਕੇ ਬੱਤੀ ਬੁਝ ਜਾਵੇ ਉਥੋਂ ਕਹੀ ਨਾਲ ਪੁਟ ਲਈਂ। ਤੇਰੇ ਲਈ ਉਥੇ ਬਥੇਰਾ ਖਜ਼ਾਨਾ ਹੋਵੇਗਾ। ਨਾਲ ਹੀ ਕਿਹਾ ਕਿ ਚੌਥੀ ਦਿਸ਼ਾ–ਦੱਖਣ ਅਸ਼ੁਭ ਦਿਸ਼ਾ ਹੈ। ਚੌਥੀ ਮੋਮਬਤੀ ਬਾਲ ਕੇ ਉਧਰ ਨਾ ਜਾਈਂ।

ਕਹਿੰਦੇ ਹਨ ਉਸ ਨੇ ਪਹਿਲੀ ਮੋਮਬੱਤੀ ਬਾਲੀ ਤੇ ਪੂਰਬ ਵੱਲ ਚਲਾ ਗਿਆ ਜਿਥੇ ਜਾ ਕੇ ਬੱਤੀ ਬੁਝੀ ਉਥੋਂ ਪੁੱਟਣ ਨਾਲ ਉਸ ਨੂੰ ਤਾਂਬੇ ਦੇ ਸਿੱਕਿਆਂ ਨਾਲ ਭਰੀ ਇਕ ਗਾਗਰ ਮਿਲ ਗਈ। ਉਸੇ ਵਕਤ ਉਸ ਦੇ ਮਨ ਵਿਚ ਛਾਏ ਲੋਭ ਨੇ ਹੁਜਕਾ ਮਾਰਿਆ। ਉਸ ਨੇ ਸੋਚਿਆ ਕਿ ਦੂਸਰੀ ਦਿਸ਼ਾ ਭਾਵ ਪੱਛਮ ਵਿਚ ਸ਼ਾਇਦ ਇਸ ਤੋਂ ਵੀ ਬਹੁਤ ਵਧੀਆਂ ਚੀਜ਼ ਹੋਵੇ। ਇਹ ਸੋਚ ਕੇ ਉਸ ਨੇ ਗਾਗਰ ਮਿੱਟੀ ਵਿਚ ਉਥੇ ਹੀ ਦਬਾਅ ਦਿਤੀ। ਦੂਸਰੇ ਦਿਨ ਉਹ ਪੱਛਮ ਵੱਲ ਮੋਮਬਤੀ ਲੈ ਕੇ ਚਲ ਪਿਆ। ਜਿਥੇ ਮੋਮਬੱਤੀ ਬੁਝੀ ਉਥੇ ਪੁੱਟਣ ਨਾਲ ਚਾਂਦੀ ਦੇ ਸਿੱਕੇ ਮਿਲੇ। ਲੋਭ ਨੇ ਫਿਰ ਹੁਜਕਾ ਮਾਰਿਆ। ਉਸ ਤੋਂ ਅਗਲੇ ਦਿਨ ਉਹ ਮੋਮਬੱਤੀ ਬਾਲ ਕੇ ਉਤਰ ਵੱਲ ਚਲ ਪਿਆ ਜਿਥੇ ਪੁਟਣ ਨਾਲ ਉਸ ਨੂੰ ਸੋਨੇ ਦੀਆਂ ਮੋਹਰਾਂ ਦੀ ਗਾਗਰ ਪ੍ਰਾਪਤ ਹੋਈ। ਪਰ ਹੁਣ ਉਹ ਹੋਰ ਵੀ ਅਸੰਤੁਸ਼ਟ ਹੋ ਗਿਆ। ਲੋਭ ਦੇ ਹੁਜਕੇ ਵਿਚ ਸੋਚਦਾ ਹੈ, ਹੋ ਸਕਦਾ ਹੈ ਚੌਥੀ ਦਿਸ਼ਾ ਵਿਚ ਇਸ ਤੋਂ ਵੀ ਕੀਮਤੀ ਮਾਲ ਮਿਲੇ। ਸ਼ਾਇਦ ਇਸੇ ਕਾਰਨ ਸੰਤਾਂ ਨੇ ਮੈਨੂੰ ਉਸ ਦਿਸ਼ਾ ਵੱਲ ਜਾਣ ਤੋਂ ਵਰਜਿਆ ਹੈ। ਉਧਰ ਤਾਂ ਹੁਣ ਜ਼ਰੂਰ ਹੀ ਜਾਣਾ ਹੈ।" ਉਧਰ ਜਾਣ ਦੀ ਉਸ ਨੇ ਮਨ ਵਿਚ ਪੱਕੀ ਠਾਣ ਲਈ। ਜਦੋਂ ਅਗਲੇ ਦਿਨ ਚੌਥੀ ਮੋਮਬੱਤੀ ਬਾਲ ਕੇ ਦੱਖਣ ਦਿਸ਼ਾ ਵਿਚ ਪਹੁੰਚਦਾ ਹੈ ਤਾਂ ਉਥੇ ਧਰਤੀ ਪੁੱਟਣ ਨਾਲ ਇਕ ਦਰਵਾਜ਼ਾ ਨਿਕਲ ਆਉਂਦਾ ਹੈ। ਦਰਵਾਜਾ ਖੋਲ ਕੇ ਉਹ ਅੰਦਰ ਦਾਖਲ ਹੋ ਜਾਂਦਾ ਹੈ ਜਿਥੇ ਕੋਈ ਚੀਜ਼ ਆ ਕੇ ਉਸ ਦੇ ਸਿਰ ਵਿਚ ਵਜਦੀ ਹੈ। ਉਹ ਅਗੇ ਵਧਦਾ ਹੈ ਤੇ ਵੇਖਦਾ ਹੈ ਕਿ ਇਕ ਹੋਰ ਬੰਦਾ ਅੱਗੇ ਚੱਕੀ ਝੋ ਰਿਹਾ ਹੈ। ਉਹ ਇਸ ਲੋਭੀ ਨੂੰ ਕਹਿੰਦਾ ਹੈ ਕਿ ਜੇਕਰ ਇਸ ਚੀਜ਼ ਤੋਂ ਬਚਣਾ ਹੈ ਜਿਹੜੀ ਤੇਰੇ ਸਿਰ ਵਿਚ ਵਜ ਰਹੀ ਹੈ ਤਾਂ ਇਧਰ ਆ ਤੇ ਆ ਕੇ ਚੱਕੀ ਦਾ ਹੱਥਾ ਪਕੜ ਲੈ। ਉਹ ਇਸੇ ਤਰ੍ਹਾਂ ਕਰਦਾ ਹੈ। ਉਸ ਦਾ ਹੱਥ ਚੱਕੀ ਦੇ ਹੱਥੇ ਨਾਲ ਚਿਪਕ ਜਾਂਦਾ ਹੈ ਤੇ ਪਹਿਲੇ ਆਦਮੀ ਦਾ ਹੱਥ ਆਜ਼ਾਦ ਹੋ ਜਾਂਦਾ ਹੈ। ਜੇ ਤਾਂ ਉਹ ਚੱਕੀ ਘੁਮਾਉਂਦਾ ਹੈ ਤਾਂ ਉਹ ਚੀਜ਼ ਉਸ ਦੇ ਨਹੀਂ ਵਜਦੀ ਤੇ ਜੇ ਨਹੀਂ ਘੁਮਾਉਂਦਾ ਤਾਂ ਉਹ ਉਸ ਦੇ ਆ ਕੇ ਫੇਰ ਵਜਦੀ ਹੈ। ਉਹ ਕੁਝ ਘਬਰਾ ਜਾਂਦਾ ਹੈ। ਮੁਕਤ ਹੋਏ ਚਿਹਰੇ ਤੇ ਮੁਸਕਾਨ ਹੈ ਤੇ ਉਹ ਝੱਟ ਛਾਲ ਮਾਰ ਕੇ ਦਰਵਾਜੇ ਤੇ ਪਹੁੰਚ ਜਾਂਦਾ ਹੈ। ਉਸ ਤੋਂ ਹੱਥੇ ਵਾਲਾ ਕੈਦੀ ਪੁਛਦਾ ਹੈ 'ਭਾਈ ਸਾਹਿਬ ਮੈਂ ਤਾਂ ਫਸ ਗਿਆ ਹਾਂ। ਮੈਂ ਕਿਵੇਂ ਛੁਟਾਂਗਾ?" ਦਰਵਾਜੇ ਤੇ ਖੜਾ ਆਜ਼ਾਦ ਬੰਦਾ ਬੋਲਦਾ ਹੈ, 'ਮੈਂ ਵੀ ਤੇਰੇ ਵਾਂਗ ਹੀ ਫਸਿਆ ਸੀ, ਹੁਣ ਤੇਰੇ ਨਾਲੋਂ ਵੀ ਕੋਈ ਲਾਲਚੀ ਬੰਦਾ ਆਵੇਗਾ ਤੇ ਉਹ ਤੈਨੂੰ ਇਥੋਂ ਮੁਕਤ ਕਰੇਗਾ।'

ਲੋਭ ਕਰਕੇ ਸਦਾ ਦੀ ਗੁਲਾਮੀ ਲੈ ਲਈ। ਗੁਰੂ ਵਾਕ ਅਨੁਸਾਰ–

***ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥***
***ਪੰਨਾ – 1191***

ਲੋਭ ਕਰਨ ਨਾਲ ਬੰਦਾ ਜੋ ਕੁਝ ਆਪਣੇ ਪਾਸ ਹੁੰਦਾ ਹੈ ਉਹ ਵੀ ਗਵਾ ਲੈਂਦਾ ਹੈ। Aesop's fables ਵਿਚ 'ਲਾਲਚੀ ਕੁੱਤੇ' ਦੀ ਕਹਾਣੀ ਆਉਂਦੀ ਹੈ। ਇਹ ਬਹੁਤ ਮਸ਼ਹੂਰ ਹੈ ਤੇ ਵਿਦਿਆਰਥੀ ਇਸ ਨੂੰ ਪੰਜਵੀਂ ਛੇਵੀਂ ਵਿਚ ਹੀ ਪੜ੍ਹ ਲੈਂਦੇ ਹਨ। ਇਕ ਭੁੱਖੇ ਕੁੱਤੇ ਨੂੰ ਕਿਤੋਂ ਰੋਟੀ ਦਾ ਟੁਕੜਾ ਮਿਲ ਜਾਂਦਾ ਹੈ। ਉਸ ਨੂੰ ਖਾਣ ਲਈ ਉਹ ਇਕਾਂਤ ਦੀ ਭਾਲ ਵਿਚ ਇਕ ਪੁਲ ਪਾਰ ਕਰਦਾ ਹੈ ਕਿਉਂਕਿ ਦੂਸਰੇ ਕੁਤਿਆਂ ਸਾਹਮਣੇ ਉਹ ਖਾ ਨਹੀਂ ਸਕਦਾ। ਇਕ ਕੁੱਤਾ ਦੂਸਰੇ ਕੁੱਤੇ ਨੂੰ ਅਕਸਰ ਕੁਝ ਖਾਣ ਨਹੀਂ ਦਿੰਦਾ। ਆਪਣੀ ਹੀ ਪਰਛਾਈ ਉਹ ਪਾਣੀ ਵਿਚ ਦੇਖ ਕੇ ਸਮਝਦਾ ਹੈ ਕਿ ਪਾਣੀ ਵਿਚ ਇਕ ਹੋਰ ਕੁੱਤਾ ਹੈ ਜਿਸ ਦੇ ਮੂੰਹ ਵਿਚ ਰੋਟੀ ਦਾ ਟੁਕੜਾ ਹੈ। ਉਹ ਨੂੰ ਖੋਹਣ ਦੀ ਕੋਸ਼ਿਸ਼ ਕਰਨ ਲਈ ਉਹ ਭੌਂਕਦਾ ਹੈ ਤੇ ਉਸ ਦਾ ਆਪਣਾ ਰੋਟੀ ਦਾ ਟੁਕੜਾ ਵੀ ਪਾਣੀ ਵਿਚ ਡਿਗ ਜਾਂਦਾ ਹੈ।

ਜੁਆਰੀ ਹੋਰ ਜਿੱਤਣ ਦੇ ਲਾਲਚ ਵਿਚ ਆਪਣੀ ਸਾਰੀ ਜਾਇਦਾਦ ਗੁਆ ਬਹਿੰਦਾ ਹੈ। ਪਾਂਡਵਾਂ ਨੇ ਸਾਰਾ ਰਾਜ ਤੇ ਦਰੋਪਤੀ ਨੂੰ ਵੀ ਜੂਏ ਵਿਚ ਹਾਰ ਦਿਤਾ ਸੀ। ਇਸੇ ਕਰਕੇ ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ ਨੇ ਆਪਣੇ ਉਪਦੇਸ਼ਾਂ ਵਿਚ ਇਕ ਜਗ੍ਹਾਂ ਕਿਹਾ ਹੈ 'ਜੁਆਰੀ ਆਦਮੀ ਕਦੇ ਵੀ ਧਨਾਢ ਹੋਇਆ ਨਹੀਂ ਦੇਖਿਆ।'

ਕਈ ਵਾਰੀ ਜੀਵ ਲੋਭ ਲਾਲਚ ਵਸ ਮੌਤ ਨੂੰ ਪ੍ਰਾਪਤ ਹੁੰਦਾ ਹੈ, ਬਹੁਤ ਵਾਰੀ ਲੋਭ ਦੀ ਇਕ ਕਾਰਵਾਈ ਦੇ ਦੂਸਰੇ ਪਾਸੇ ਲੁਕ ਕੇ ਮੌਤ ਖੜ੍ਹੀ ਹੁੰਦੀ ਹੈ ਜੋ ਕਿ ਲੋਭੀ ਜੀਵ ਨੂੰ ਬਿਲਕੁਲ ਦਿਖਾਈ ਨਹੀਂ ਦਿੰਦੀ।

ਬਰਸਾਤ ਦੇ ਦਿਨਾਂ ਵਿਚ ਕੋਈ ਬੰਦਾ ਨਦੀ ਦੇ ਗੁੰਜਾਰ ਪਾਉਂਦੇ ਪਾਣੀ ਵਿਚੋਂ ਲਕੜੀਆਂ ਬਾਹਰ ਕਢਦਾ ਹੈ। ਕਾਫੀ ਲਕੜੀਆਂ ਕੱਢ ਕੇ ਬਾਹਰ ਕਿਨਾਰੇ ਤੇ ਢੇਰ ਵੀ ਲਾ ਲਿਆ ਹੈ। ਦੇਖਦੇ ਦੇਖਦੇ ਪਾਣੀ ਦਾ ਨਵਾਂ ਪ੍ਰਵਾਹ ਆਉਂਦਾ ਹੈ ਜਿਸ ਵਿਚ ਹੋਰ ਵੀ ਜ਼ਿਆਦਾ ਲਕੜੀਆਂ ਹੜ੍ਹ ਕੇ

ਆਉਂਦੀਆਂ ਹਨ। ਇਧਰ ਇਹ ਭਦਰ ਪੁਰਸ਼ ਹੋਰ ਲਕੜੀਆਂ ਕੱਢਣ ਦੀ ਕੋਸ਼ਿਸ਼ ਕਰਨ ਲਈ ਫਿਰ ਨਦੀ ਵਿਚ ਵੜ ਜਾਂਦਾ ਹੈ। ਪਾਣੀ ਇੰਨੇ ਪ੍ਰਵੇਗ ਨਾਲ ਆਉਂਦਾ ਹੈ ਕਿ ਉਹ ਆਪਣੇ ਆਪ ਨੂੰ ਸਾਂਭ ਨਹੀਂ ਸਕਦਾ। ਪਾਣੀ ਦੇ ਧਕੇਲਣ ਤੋਂ ਬਾਅਦ ਦੋ ਚਾਰ ਗਲੋਟਣੀਆਂ ਖਾਂਦਾ ਹੈ ਤੇ ਸਰੀਰ ਦਾ ਸੰਤੁਲਨ ਖੋ ਦਿੰਦਾ ਹੈ। ਮੂੰਹ ਵਿਚ ਪਾਣੀ ਪੈ ਜਾਂਦਾ ਹੈ ਤੇ ਥੋੜ੍ਹੀ ਦੇਰ ਦੇ ਬਾਅਦ ਹੀ ਮਰ ਕੇ ਲਕੜੀਆਂ ਵਿਚ ਇਕ ਲਕੜੀ ਬਣ ਕੇ ਖੁਦ ਤੈਰਨ ਲਗ ਜਾਂਦਾ ਹੈ। ਇਹੋ ਜਿਹੇ ਕਈ ਕੇਸ ਸੁਣੇ ਤੇ ਵੇਖੇ ਹਨ ਜਿਨ੍ਹਾਂ ਵਿਚ ਲੋਭ ਸਿਰਫ ਮੌਤ ਤੇ ਕੇਵਲ ਮੌਤ ਨੂੰ ਢੱਕ ਕੇ ਖੜ੍ਹਿਆ ਹੁੰਦਾ ਹੈ। ਮੱਛੀ ਲੋਭ ਕਰਕੇ ਕੁੰਡੀ ਨੂੰ ਨਿਗਲ ਜਾਂਦੀ ਹੈ ਤੇ ਮੌਤ ਨੂੰ ਪ੍ਰਾਪਤ ਹੁੰਦੀ ਹੈ। ਭਵਰੇ ਨੂੰ ਫੁੱਲਾਂ ਦੀ ਵਾਸ਼ਨਾ ਨਾਲ ਪਿਆਰ ਹੈ ਤੇ ਉਹ ਇਸ ਦਾ ਲੋਭ ਕਰਦਾ ਹੈ –

***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***

***ਪੰਨਾ – 708***

ਉਹ ਇੰਨਾ ਲੋਭੀ ਹੈ ਕਿ ਫੁਲ ਤੋਂ ਉਠ ਕੇ ਜਾਂਦਾ ਹੀ ਨਹੀਂ। ਹੌਲੀ-ਹੌਲੀ ਰਾਤ ਨੂੰ ਫੁਲ ਬੰਦ ਹੋ ਜਾਂਦਾ ਹੈ ਤੇ ਇਹ ਫੁਲ ਦੀਆਂ ਪਤੀਆਂ ਵਿਚ ਦਬ ਜਾਂਦਾ ਹੈ। ਇਸ ਦਾ ਸਾਹ ਰੁਕ ਕੇ ਮਰ ਜਾਂਦਾ ਹੈ ਤੇ ਦੂਸਰੇ ਦਿਨ ਹੀ ਜਦੋਂ ਫੁਲ ਖੁਲਦਾ ਹੈ ਇਹ ਮਰਿਆ ਹੋਇਆ ਥਲੇ ਧਰਤੀ ਤੇ ਗਿਰਦਾ ਹੈ। ਵਾਸ਼ਨਾ ਦਾ ਲੋਭ ਮੌਤ ਲੈ ਕੇ ਆਉਂਦਾ ਹੈ।

ਅਗਲਾ ਵਾਕਿਆ ਪਾਕਿਸਤਾਨ ਵਿਚ ਘਟਿਆ। ਇਹ ਇਕ ਅਧੇ ਸਾਲ ਪਹਿਲਾਂ ਦੀ ਗੱਲ ਹੈ। ਇਕ ਤੇਲ ਟੈਂਕਰ ਉਲਟ ਗਿਆ। ਚਾਰੇ ਪਾਸੇ ਪੈਟਰੋਲ ਹੀ ਪੈਟਰੋਲ ਹੋ ਗਿਆ। ਕਈ ਲੋਕ ਬਰਤਨ ਲਿਆ ਲਿਆ ਕੇ ਭਰਨ ਲਗੇ। ਇਕ ਬੰਦੇ ਨੇ ਆਪਣੀ ਗੱਡੀ ਵਿਚ ਤੇਲ ਭਰ ਲਿਆ। ਫੇਰ ਉਸ ਨੇ ਇਕ ਕੈਨ ਹੋਰ ਭਰਨ ਦਾ ਲਾਲਚ ਕੀਤਾ। ਕੈਨ ਭਰਦੇ ਭਰਦੇ ਕੋਈ ਅੱਗ ਦਾ ਕਿਣਕਾ ਉਥੇ ਪਹੁੰਚ ਗਿਆ, ਜੋ ਹੋ ਸਕਦਾ ਹੈ ਕਿ ਕਿਸੇ ਗੱਡੀ ਨੇ ਆਪਣੇ ਧੂੰਏ ਵਿਚ ਛਡਿਆ ਹੋਵੇ। ਜਿੰਨੀ ਦੂਰ ਤੱਕ ਤੇਲ ਖਿਲਰਿਆ ਪਿਆ ਸੀ ਝੱਟ ਹੀ ਉਥੇ ਅੱਗ ਦੇ ਭਾਂਬੜ ਬਲ ਪਏ। ਉਹ ਲੋਭੀ ਬੰਦਾ ਵੀ ਉਨ੍ਹਾਂ ਭਾਂਬੜਾ ਵਿਚ ਫਸ ਗਿਆ ਤੇ ਜਲ ਕੇ ਮਰ ਗਿਆ। ਇਸੇ ਤਰ੍ਹਾਂ ਹੋਰ ਵੀ ਕਈ ਜਿਹੜੇ ਆਪਣੇ ਬਰਤਨਾਂ ਵਿਚ ਪੈਟਰੋਲ ਭਰਨ ਲਈ ਆਏ ਸਨ ਉਸ ਭਾਂਬੜ ਵਿਚ ਫਸ ਕੇ ਮਾਰੇ ਗਏ।

ਮਸ਼ਹੂਰ ਰੂਸੀ ਲੇਖਕ ਤਾਲਸਟਾਏ ਦੀ ਇਕ ਬਹੁਤ ਮਸ਼ਹੂਰ ਕਹਾਣੀ ਹੈ ਜਿਸ ਦਾ ਅੰਗਰੇਜ਼ੀ ਵਿਚ ਸਿਰਲੇਖ ਹੈ 'How much land does a man need." ਬੰਦੇ ਨੂੰ ਕਿੰਨੀ ਕੁ ਜ਼ਮੀਨ ਦੀ ਲੋੜ ਹੈ? ਇਹ ਵੀ ਬਹੁਤ ਨਸੀਹਤ ਦੀ ਇਕ ਕਹਾਣੀ ਹੈ। ਕੋਈ ਬੰਦਾ ਕਿਸੇ ਰਾਜੇ ਦਾ ਕੋਈ ਮੁਸ਼ਕਿਲ ਕੰਮ ਕਰ ਦਿੰਦਾ ਹੈ। ਖੁਸ਼ ਹੋ ਕੇ ਰਾਜਾ ਉਸ ਨੂੰ ਕਹਿੰਦਾ ਹੈ, "ਭਾਈ, ਇਨਾਮ ਵਜੋਂ ਸਵੇਰ ਤੋਂ ਸ਼ਾਮ ਤੱਕ ਮੇਰੇ ਰਾਜ ਵਿਚ ਤੂੰ ਜਿੰਨੀ ਵੀ ਜ਼ਮੀਨ ਤੁਰ ਕੇ ਵਲ ਸਕਦਾ ਹੈ, ਵਲ ਲੈ ਉਹ ਤੇਰੀ ਹੋ ਜਾਵੇਗੀ। ਪਰ ਸ਼ਰਤ ਇਹ ਹੈ ਕਿ ਸੂਰਜ ਛੁਪਣ ਤੋਂ ਪਹਿਲਾਂ ਪਹਿਲਾਂ ਤੈਨੂੰ ਤੁਰਨ ਵਾਲੇ ਸਥਾਨ ਤੇ ਵਾਪਸ ਪਹੁੰਚਣਾ ਜ਼ਰੂਰੀ ਹੈ। ਉਹ ਜ਼ਮੀਨ ਵੱਲਣ ਲਈ ਤੁਰ ਪਿਆ। ਲਾਲਚ ਵਿਚ ਆ ਕੇ ਉਹ ਆਪਣੀ ਗਤੀ ਵਧਾਉਂਦਾ ਵਧਾਉਂਦਾ ਦੌੜਨਾ ਸ਼ੁਰੂ ਕਰ ਦਿੰਦਾ ਹੈ। ਵੱਧ ਤੋਂ ਵੱਧ ਜ਼ਮੀਨ ਵੱਲਣ ਲਈ ਹੋਰ ਦੌੜਦਾ ਹੈ, ਹੋਰ ਦੌੜਦਾ ਹੈ। ਸੂਰਜ ਛਿਪ ਜਾਣ ਦੇ ਸਮੇਂ ਉਹ ਆਖਰੀ ਮਿੰਟਾਂ ਵਿਚ ਇੰਨਾ ਦੌੜਦਾ ਹੈ ਕਿ ਕਿ ਥੱਕ-ਟੁੱਟ ਕੇ ਧਰਤੀ ਤੇ ਡਿਗ ਪੈਂਦਾ ਹੈ ਤੇ ਥਕਾਵਟ ਕਾਰਨ ਉਸ ਦੀ ਮੌਤ ਹੋ ਜਾਂਦੀ ਹੈ ਉਹ ਉਸ ਡੰਡੀ ਨੂੰ ਵੀ ਹੱਥ ਨਾ ਲਾ ਸਕਿਆ, ਉਸ ਨੂੰ ਸਿਰਫ ਕਬਰ ਜਿੰਨੀ ਹੀ ਜ਼ਮੀਨ ਹੀ ਮਿਲੀ। ਆਪਣੀ ਚੀਜ਼ ਲੋਭੀ ਗੁਆ ਲੈਂਦਾ ਹੈ ਤੇ ਲੋਭ ਲਹਿਰ ਵਿਚ ਹੀ ਜ਼ਿੰਦਗੀ ਬਿਤਾਉਂਦਾ ਹੈ ਤੇ ਲੋਭ ਵਿਚ ਹੀ ਉਸ ਦੀ ਮੌਤ ਹੋ ਜਾਂਦੀ ਹੈ। ਗੁਰੂ ਵਾਕ ਹੈ –

***ਮੁਹ ਕਾਲੇ ਤਿਨ ਲੋਭੀਆਂ ਜਾਸਨਿ ਜਨਮੁ ਗਵਾਇ॥***

***ਪੰਨਾ – 1417***

ਲੋਭੀ ਦਾ ਵਿਸ਼ਵਾਸ ਕਦੇ ਨਹੀਂ ਕਰਨਾ ਚਾਹੀਦਾ। ਗੁਰਬਾਣੀ ਦਾ ਮਹਾਂਵਾਕ ਹੈ –

***ਲੋਭੀ ਦਾ ਵੇਸਾਹ ਨ ਕੀਜੈ ਜੇ ਕਾ ਪਾਰਿ ਵਸਾਇ।***
***ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥***

***ਪੰਨਾ – 1417***

***ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ॥***
***ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ॥***

***ਪੰਨਾ – 1326***

ਇਕ ਹੋਰ ਕਹਾਣੀ ਹੈ ਜੋ ਕਿ ਸਾਨੂੰ ਸਿਖਾਉਂਦੀ ਹੈ ਕਿ ਲੋਭ ਨਹੀਂ ਕਰਨਾ ਚਾਹੀਦਾ ਤੇ ਲੋਭੀ ਦਾ ਵਿਸਾਹ ਨਹੀਂ ਕਰਨਾ ਚਾਹੀਦਾ। ਅੰਗ੍ਰੇਜ਼ੀ ਕਵਿਤਾ ਦੇ ਪਿਤਾਮਾ ਚੌਸਰ ਦੀ Pardones's Tale ਵਿਚ ਇਹ ਕਹਾਣੀ ਪ੍ਰਾਪਤ ਹੈ।

ਚਾਰ ਗਹਿਰੇ ਪਰ ਲੋਭੀ ਮਿਤਰ ਕਿਤੇ ਤੀਰਥ ਯਾਤਰਾ ਲਈ ਜਾਂ ਕਿਸੇ ਹੋਰ ਉਦੇਸ਼ ਦੀ ਪੂਰਤੀ ਲਈ ਜਾ ਰਹੇ ਸਨ। ਉਨ੍ਹਾਂ ਨੂੰ ਰਸਤੇ ਵਿਚ ਮੋਹਰਾਂ ਦੀ ਭਰੀ ਹੋਈ ਥੈਲੀ ਲੱਭ ਪੈਂਦੀ ਹੈ। ਚਾਰਾਂ ਦੇ ਮਨਾਂ ਵਿਚ ਲੋਭ ਦੀ ਲਹਿਰ ਦੌੜ ਗਈ। ਹਰ ਇਕ ਇਹੀ ਚਾਹੁੰਦਾ ਸੀ ਕਿ ਸਾਰੀ ਥੈਲੀ ਉਸ ਇਕੱਲੇ ਨੂੰ ਮਿਲੇ। ਉਪਰੋਂ ਉਪਰੋਂ ਨਿਆਸ਼ੀਲ ਬਣਦੇ ਹੋਏ ਹਰ ਇਕ ਨੇ ਇਸ ਨੂੰ ਚਾਰ ਬਰਾਬਰ ਭਾਗਾਂ ਵਿਚ ਵੰਡਣ ਦੀ ਤਜ਼ਵੀਜ਼ ਕੀਤੀ। ਪਰ ਫੇਰ ਉਨ੍ਹਾਂ ਨੇ ਸੋਚਿਆ ਕਿ ਜਲਦੀ ਕਰਨ ਦੀ ਕੋਈ ਲੋੜ ਨਹੀਂ। ਆਰਾਮ ਨਾਲ ਇਸ ਦੇ ਚਾਰ ਭਾਗ ਕਰ ਲਵਾਂਗੇ। ਰਸਤੇ ਵਿਚ ਉਨ੍ਹਾਂ ਨੇ ਜੰਗਲ ਵਿਚ ਟਿਕਾਣਾ ਕੀਤਾ। ਦੋ ਜਣੇ ਨੇੜੇ ਦੇ ਪਿੰਡ ਤੋਂ ਰੋਟੀ ਵਗੈਰਾ ਦਾ ਇੰਤਜਾਮ ਕਰਨ ਲਈ ਚਲੇ ਗਏ। ਦੋ ਜਣੇ ਥੈਲੀ ਦੀ ਰਾਖੀ ਬੈਠ ਗਏ। ਰੋਟੀ ਲੈਣ ਲਈ ਆਏ ਦੋਵੇਂ ਜਾਣਿਆਂ ਨੇ ਅਲਗ ਹੋ ਕੇ ਇਹ ਮਤਾ ਪਕਾਇਆ ਕਿ ਕਿਉਂ ਨਾ ਰੋਟੀ ਵਿਚ ਜ਼ਹਿਰ ਮਿਲਾ ਦਿਤਾ ਜਾਵੇ – ਜਿਸ ਨਾਲ ਉਨ੍ਹਾਂ ਦੇ ਦੋ ਸਾਥੀ ਮਰ ਜਾਣਗੇ – ਤੇ ਥੈਲੀ ਨੂੰ ਅਧੋ-ਅਧ ਕਰ ਲਿਆ ਜਾਵੇ। ਉਨ੍ਹਾਂ ਨੇ ਆਪ ਰੋਟੀ ਛਕ ਕੇ ਜਿਹੜੀ ਰੋਟੀ ਜੰਗਲ ਵਿਚ ਬੈਠੇ ਥੈਲੀ ਦੀ ਰਖਵਾਲੀ ਕਰਦੇ ਦੋਸਤਾਂ ਲਈ ਬੰਨੀ ਉਸ ਵਿਚ ਤੇਜ਼ ਜਹਿਰ ਮਿਲਾ ਲਿਆ।

'ਆਤਮ ਮਾਰਗ', ਮਈ, 2001

ਉਧਰ ਥੈਲੀ ਨੂੰ ਅਧੋ ਅਧ ਕਰਨ ਦਾ ਕਮੀਨਾ ਵਿਚਾਰ ਜੰਗਲ ਵਿਚ ਰਖਵਾਲੀ ਕਰਦੇ ਬੈਠੇ ਦੋ ਦੋਸਤਾਂ ਦੇ ਮਨਾਂ ਵਿਚ ਵੀ ਆ ਗਿਆ। ਉਨ੍ਹਾਂ ਨੇ ਸੋਚਿਆ ਕਿ ਕਿਉਂ ਨਾ ਦੋ ਰੋਟੀ ਲਿਆਉਣ ਵਾਲੇ ਮਿੱਤਰਾਂ ਤੇ ਟੁੱਟ ਕੇ ਪਿਆ ਜਾਵੇ ਤੇ ਪਹੁੰਚਦਿਆਂ ਹੀ ਉਨ੍ਹਾਂ ਨੂੰ ਮਾਰ ਮੁਕਾਇਆ ਜਾਵੇ। ਇਸ ਦੀ ਉਨ੍ਹਾਂ ਨੇ ਤਿਆਰੀ ਕਰ ਲਈ। ਹਥਿਆਰ ਵਗੈਰਾ ਛੁਪਾ ਕੇ ਰਖ ਲਏ। ਜਿਉਂ ਹੀ ਰੋਟੀ ਲਿਆਉਣ ਵਾਲੇ ਦੋਸਤ ਉਨ੍ਹਾਂ ਕੋਲ ਜੰਗਲ ਵਿਚ ਪਹੁੰਚੇ, ਦੋਵੇਂ ਹੀ ਉਨ੍ਹਾਂ ਤੇ ਟੁੱਟ ਕੇ ਪੈ ਗਏ। ਕਿਉਂਕਿ ਅਚਾਨਕ ਹਮਲਾ ਹੋਇਆ – ਉਨ੍ਹਾਂ ਦੇ ਚਿਤ ਚੇਤੇ ਵੀ ਨਹੀਂ ਸੀ ਕਿ ਇੰਜ ਹੋਵੇਗਾ – ਉਹ ਵਿਚਾਰੇ ਦੋਵੇਂ ਹੀ ਮਾਰੇ ਗਏ।

ਹੁਣ ਸ਼ਾਂਤ ਹੋ ਕੇ ਉਨ੍ਹਾਂ ਨੇ ਆਪਣੀ ਭੁਖ ਮਿਟਾਉਣੀ ਚਾਹੀ। ਜਿਉਂ ਹੀ ਉਨ੍ਹਾਂ ਨੇ ਤੇਜ ਜ਼ਹਿਰ ਮਿਸ਼ਰਤ ਭੋਜਨ ਖਾਧਾ ਉਨ੍ਹਾਂ ਦੋਵਾਂ ਦੀ ਵੀ ਮੌਤ ਹੋ ਗਈ। ਲਾਲਚ ਦੇ ਆਪੇ ਕਸੇ ਸ਼ਿਕੰਜੇ ਵਿਚ ਫਸ ਕੇ ਚਾਰੇ ਮੌਤ ਦੀਆਂ ਗਰ੍ਹਾਈਆਂ ਬਣ ਗਏ। ਚਾਰਾਂ ਨੇ ਦੋ ਦੋ ਦੇ ਗਰੁਪ ਵਿਚ ਇਕ ਦੂਜੇ ਤੇ ਵਿਸ਼ਵਾਸ ਕੀਤਾ ਤੇ ਚਾਰੇ ਹੀ ਮਾਰੇ ਗਏ। ਸਚ ਹੈ –

***ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥***
***ਪੰਨਾ – 1417***

ਸਿਖ ਇਤਿਹਾਸ ਦੇ ਪੰਨਿਆਂ ਵਿਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਵੱਧ ਸ਼ਾਇਦ ਹੀ ਹੋਰ ਕੋਈ ਘਟਨਾ ਇਤਨੀ ਦੁਖਦਾਈ ਤੇ ਦਿਲ ਵੇਧਵੀ ਹੈ। ਸਤ ਸਾਲ ਤੇ ਨੌਂ ਸਾਲ ਦੇ ਬੱਚਿਆਂ ਦੀ ਮਹਾਂ ਨਿਰਦਈ ਤਰੀਕੇ ਨਾਲ ਸ਼ਹੀਦੀ। ਜੇਕਰ ਇਸ ਘਟਨਾ ਦੀ ਤਹਿ ਤੇ ਜਾਈਏ ਤਾਂ ਸਿੱਟਾ ਨਿਕਲਦਾ ਹੈ ਕਿ ਇਸ ਘਟਨਾ ਵਿਚ ਇਕ ਘਰ ਦੇ ਸਮਝੇ ਜਾਂਦੇ ਪਰ ਮਹਾਂ ਲੋਭੀ ਬੰਦੇ ਤੇ ਵਿਸਾਹ ਜਾਂ ਭਰੋਸਾ ਹੋ ਗਿਆ। ਜੇਕਰ ਗੰਗੂ ਲੋਭੀ ਨਾ ਹੁੰਦਾ ਤਾਂ ਉਹ ਛੋਟੇ ਸਾਹਿਬਜਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਸੁਰਖਿਅਤ ਗੁਰੂ ਸਾਹਿਬ ਕੋਲ ਪਹੁੰਚਾਉਣ ਦੀ ਕੋਸ਼ਿਸ਼ ਕਰਦਾ। ਗੁਰੂ ਘਰ ਵਿਚ ਨੌਂਕਰੀ ਕਰਕੇ ਉਸਨੇ ਬਥੇਰੇ ਪੈਸੇ ਕਮਾਏ ਹੋਣਗੇ ਕਿਉਂਕਿ ਗੁਰੂ ਮਹਾਰਾਜ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂਦਾਨੇ ਸਨ। ਪਰ ਉਹ ਮਹਾਂ ਲੋਭੀ ਸੀ ਤੇ ਮਾਤਾ ਗੁਜਰੀ ਨੇ ਉਸ ਤੇ ਵਿਸਾਹ ਜਾਂ ਵਿਸ਼ਵਾਸ ਕਰ ਲਿਆ। ਸਿੱਟਾ ਸਭ ਨੂੰ ਮਾਲੂਮ ਹੀ ਹੈ। ਸਿਖ ਇਤਿਹਾਸ ਦਾ ਇਕ ਮਹਾਂ ਦੁਖਦਾਈ ਕਾਂਡ ਜਿਸ ਵਿਚ ਇਹ ਗੰਗੂ ਜੋ ਗੁਰੂ ਘਰ ਵਿਚ ਰਸੋਈਆ ਸੀ ਇਨਾਮ ਪ੍ਰਾਪਤ ਕਰਨ ਦੇ ਲੋਭ ਵਿਚ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਮੋਰਿੰਡੇ ਦੇ ਕੋਤਵਾਲ ਕੋਲ ਕੈਦ ਕਰਵਾ ਦਿੰਦਾ ਹੈ ਤੇ ਬਾਅਦ ਵਿਚ ਉਨ੍ਹਾਂ ਨੂੰ ਸਟੇਟ ਹੈਡਕੁਆਟਰਜ਼ ਭਾਵ ਸਰਹੰਦ ਲਜਾਇਆ ਜਾਂਦਾ ਹੈ ਜਿਥੇ ਅਖੀਰ ਵਿਚ ਬੜੇ ਦਰਦਨਾਕ ਢੰਗ ਨਾਲ ਉਨ੍ਹਾਂ ਨੂੰ ਸ਼ਹੀਦ ਕੀਤਾ ਜਾਂਦਾ ਹੈ ਤੇ ਮਾਤਾ ਜੀ ਵੀ ਸਰੀਰ ਛੱਡ ਦਿੰਦੇ ਹਨ।

ਸੜਕ ਤੇ ਅੱਛੀ ਖਾਸੀ ਆਵਾਜਾਈ ਚਲ ਰਹੀ ਹੈ। ਕਾਰਾਂ, ਬਸਾਂ, ਟਰੱਕ ਤੇ ਸਕੂਟਰ ਘੂੰ-ਘੂੰ ਕਰਦੇ ਹਵਾ ਨਾਲ ਗੱਲਾਂ ਕਰਦੇ ਇਧਰ ਤੋਂ ਉਧਰ ਤੇ ਉਧਰ ਤੋਂ ਇਧਰ ਜਾ ਰਹੇ ਹਨ। ਅਚਾਨਕ ਇਕ ਅਵਾਰਾ ਪਸ਼ੂ-ਕੁੱਤਾ ਆਦਿ ਕਿਸੇ ਗੱਡੀ ਹੇਠ ਆ ਕੇ ਮਰ ਜਾਂਦਾ ਹੈ। ਕੋਈ ਉਸ ਨੂੰ ਚੁਕ ਕੇ ਪਰ੍ਹਾਂ ਕਰ ਕੇ ਸੜਕ ਨੂੰ ਸਾਫ ਨਹੀਂ ਕਰਦਾ। ਬਹੁਤ ਸਾਰੀਆਂ ਗੱਡੀਆਂ ਉਸ ਉਤੋਂ ਦੀ ਲੰਘਦੀਆਂ ਹਨ ਤੇ ਉਹ ਸੜਕ ਉਤੇ ਹੀ ਢੇਰੀ ਹੋ ਜਾਂਦਾ ਹੈ। ਕੋਈ ਗਿਧ ਕੋਈ ਹੋਰ ਕੁੱਤਾ ਜਾਂ ਅਵਾਰਾ ਜਾਨਵਰ ਉਸ ਸੜਕ ਤੇ ਢੇਰੀ ਹੋਏ ਜਾਨਵਰ ਦਾ ਮਾਸ ਖਾਣ ਦਾ ਲਾਲਚ ਕਰਦਾ ਹੈ। ਪਤਾ ਨਹੀਂ ਖਾਂਦਾ ਹੈ ਕਿ ਨਹੀਂ, ਯਾ ਕਿੰਨਾ ਕੁ ਖਾਂਦਾ ਹੈ – ਇਕ ਹੋਰ ਗੱਡੀ ਆਉਂਦੀ ਹੈ ਜੋ ਉਸ ਨੂੰ ਉਥੇ ਹੀ ਢੇਰੀ ਕਰ ਦਿੰਦੀ ਹੈ। ਜਿਸ ਜਾਨਵਰ ਜਾਂ ਪੰਛੀ ਦਾ ਮਾਸ ਖਾਣ ਦਾ ਉਸਨੇ ਲਾਲਚ ਕੀਤਾ ਉਸੇ ਦੇ ਨਾਲ ਹੀ ਉਸ ਦੀ ਆਪਣੀ ਕਬਰ ਬਣ ਜਾਂਦੀ ਹੈ। ਇਸੇ ਤਰ੍ਹਾਂ ਕਈ ਵੇਰ ਕਈਆਂ ਜਾਨਵਰਾਂ ਨਾਲ ਹੁੰਦਾ ਹੈ। ਲਾਲਚ ਜਾਨਵਰਾਂ ਨੂੰ ਮੌਤ ਤੱਕ ਪਹੁੰਚਾ ਦਿੰਦਾ ਹੈ।

ਇਨ੍ਹਾਂ ਸਾਰੀਆਂ ਉਦਾਹਰਣਾਂ ਵਿਚ ਇਹ ਦੇਖਿਆ ਗਿਆ ਹੈ ਕਿ ਉਹ ਲਾਲਚ ਕਰਕੇ ਆਪਣੀ ਸੁਰੱਖਿਆ ਪ੍ਰਤੀ ਅਵੇਸਲਾ ਹੋ ਜਾਂਦਾ ਹੈ। ਜਿਸ ਦਾ ਸਿੱਟਾ ਮੌਤ ਨਿਕਲਦਾ ਹੈ।

ਲੋਭੀ ਪੁਰਖ ਭਖੁ ਅਭਖ ਸਭ ਕੁਝ ਖਾ ਜਾਂਦਾ ਹੈ। ਗੁਰੂ ਵਾਕ ਹੈ –

***ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥***
***ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥***
***ਪੰਨਾ – 50***

ਲੋਭੀ ਜੰਤ ਦਾ ਪਿਆਰ ਵੀ ਸੱਚਾ ਨਹੀਂ ਹੁੰਦਾ –

***ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥***
***ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥***
***ਪੰਨਾ – 1378***

ਲੋਭੀ ਜੰਤ ਸੁਆਰਥੀ ਵੀ ਹੁੰਦਾ ਹੈ –

***ਸਾਕਤ ਸੁਆਨ ਕਹੀਅਹਿ ਬਹੁ ਲੋਭੀ***
***ਬਹੁ ਦੁਰਮਤਿ ਮੈਲੁ ਭਰੀਜੈ॥***
***ਆਪਨ ਸੁਆਇ ਕਰਹਿ ਬਹੁ ਬਾਤਾ***
***ਤਿਨਾ ਕਾ ਵਿਸਾਹੁ ਕਿਆ ਕੀਜੈ॥*** ***ਪੰਨਾ – 1326***

ਕਲਜੁਗ ਵਿਚ ਲੋਭ ਦਾ ਆਉਣਾ ਤੇ ਇਸਦਾ ਪਸਾਰਾ ਬਹੁਤ ਜ਼ਿਆਦਾ ਹੋਇਆ ਹੈ। ਭਗਵਾਨ ਕ੍ਰਿਸ਼ਨ ਜੀ ਦੇ ਦਰਬਾਰ ਵਿਚ ਇਕ ਐਸਾ ਕੇਸ ਆਇਆ। ਜ਼ਿੰਮੀਦਾਰਾਂ ਤੋਂ ਪੰਡਤਾਂ ਨੇ ਕੁਝ ਜ਼ਮੀਨ ਮੁਲ ਲੈ ਲਈ ਜਿਸ ਵਿਚ ਵਾਹੀ ਕਰਨ ਸਮੇਂ ਇਕ ਮੋਹਰਾਂ ਦੀ ਗਾਗਰ ਨਿਕਲ ਆਉਂਦੀ ਹੈ। ਪੰਡਤ ਉਸ ਗਾਗਰ ਨੂੰ ਇਹ ਕਹਿ ਕੇ ਜ਼ਿੰਮੀਦਾਰ ਨੂੰ ਵਾਪਿਸ ਕਰਨਾ ਚਾਹੁੰਦੇ ਹਨ ਕਿ ਅਸੀਂ ਤਾਂ ਜ਼ਮੀਨ ਲਈ ਹੈ ਉਸ ਵਿਚ ਗੁਪਤ ਪਈ ਗਾਗਰ ਨਹੀਂ ਖਰੀਦੀ। ਤੇ ਜ਼ਿੰਮੀਦਾਰ ਉਸ ਗਾਗਰ ਨੂੰ ਇਹ ਕਹਿ ਕੇ ਲੈਣ ਤੋਂ ਇਨਕਾਰ ਕਰ ਦਿੰਦੇ ਹਨ ਕਿ ਅਸੀਂ ਤਾਂ ਜ਼ਮੀਨ ਵੇਚ ਦਿਤੀ ਹੈ ਤੇ ਉਸ ਵਿਚ ਗੁਪਤ ਜਾਂ ਪ੍ਰਗਟ ਚੀਜ਼ ਵੀ ਉਸਦੇ ਨਾਲ ਹੀ ਦੇ ਦਿਤੀ ਹੈ। ਜਦੋਂ ਭਗਵਾਨ ਕ੍ਰਿਸ਼ਨ ਦੇ ਦਰਬਾਰ ਵਿਚ ਫੈਸਲੇ ਲਈ ਇਹ ਕੇਸ

ਆਇਆ ਤਾਂ ਉਨ੍ਹਾਂ ਨੇ ਪੰਦਰਾਂ ਦਿਨ ਬਾਅਦ ਦੀ ਤਾਰੀਖ ਪਾ ਦਿਤੀ। ਪੰਦਰਾਂ ਦਿਨਾਂ ਬਾਅਦ ਜਦੋਂ ਫੇਰ ਕੇਸ ਲਗਦਾ ਹੈ ਤਾਂ ਦੋ ਪਾਰਟੀਆਂ ਨੇ ਆਪਣੇ ਬਿਆਨ ਬਦਲ ਲਏ। ਜਿੰਮੀਦਾਰ ਕਹਿੰਦੇ ਅਸੀਂ ਤਾਂ ਕੇਵਲ ਜ਼ਮੀਨ ਵੇਚੀ ਹੈ ਉਸ ਵਿਚ ਜੇ ਕੋਈ ਚੀਜ਼ ਗਲਤੀ ਨਾਲ ਰਹਿ ਗਈ ਹੈ ਉਹ ਤਾਂ ਸਾਡੀ ਹੈ ਤੇ ਪੰਡਿਤ ਕਹਿੰਦੇ ਅਸੀਂ ਤਾਂ ਜ਼ਮੀਨ ਮੁੱਲ ਲਈ ਹੈ ਉਸ ਵਿਚ ਜੋ ਕੁਝ ਵੀ ਹੈ ਉਹ ਸਾਡਾ ਹੀ ਹੈ। ਜਦੋਂ ਕਿਸੇ ਨੇ ਕ੍ਰਿਸ਼ਨ ਭਗਵਾਨ ਜੀ ਤੋਂ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਕਲਜੁਗ ਦਾ ਅਸਰ ਹੈ। ਲੋਭ ਨੇ ਆਪਣਾ ਕੰਮ ਕਰਨਾ ਸ਼ੁਰੂ ਕਰ ਦਿਤਾ ਹੈ। ਲੋਭ ਕਲਜੁਗ ਵਿਚ ਚਰਮ ਸੀਮਾ ਤੇ ਪਹੁੰਚ ਗਿਆ ਹੈ। ਕ੍ਰਿਸ਼ਨ ਭਗਵਾਨ ਨੇ ਅੱਧ ਅੱਧ ਕਰਕੇ ਉਹ ਗਾਗਰ ਦੋਹਾਂ ਪਾਰਟੀਆਂ ਨੂੰ ਦੇ ਦਿਤੀ ਤੇ ਇਸ ਤਰ੍ਹਾਂ ਇਹ ਕੇਸ ਰਫਾ ਦਫਾ ਕੀਤਾ।

ਸਚ ਹੈ ਲੋਭ ਕਲਜੁਗ ਦੀ ਖਾਸੀਅਤ ਹੈ। ਆਪਣੇ ਆਲੇ ਦੁਆਲੇ ਵੇਖਣ ਤੇ ਪਤਾ ਲਗਦਾ ਹੈ ਕਿ ਕਿਵੇਂ ਕਲਜੁਗ ਵਿਚ ਮਨੁੱਖ ਦੇ ਲੋਭ ਨੂੰ ਉਭਾਰਿਆ ਜਾ ਰਿਹਾ ਹੈ। ਹਰ ਇਕ ਚੀਜ਼ ਦੀ ਟੈਲੀਵੀਜ਼ਨ, ਰੇਡਿਓ, ਅਖਬਾਰਾਂ, ਰਸਾਲਿਆਂ ਤੇ ਹੋਰ ਸਾਧਨਾਂ ਰਾਹੀਂ ਜਿਵੇਂ ਕਿ ਘਰ ਘਰ ਘੁੰਮਣਾ, ਸੰਗੀਤ ਜਾਂ ਨਾਚ ਗਾਣੇ ਦੇ ਪ੍ਰੋਗਰਾਮ ਸਪੋਂਸਰ ਕਰਨੇ, ਇਸ਼ਤਿਹਾਰਬਾਜੀ ਕੀਤੀ ਜਾਂਦੀ ਹੈ। ਘਰੇਲੂ ਰੋਜ਼ਾਨਾ ਜੀਵਨ ਦੀਆਂ ਆਮ ਵਸਤੂਆਂ ਤੋਂ ਲੈ ਟਰੱਕਾਂ ਬੱਸਾਂ ਤੇ ਜਹਾਜਾਂ ਤੱਕ ਦੀ ਇਸ਼ਤਿਹਾਰਬਾਜ਼ੀ ਕੀਤੀ ਜਾਂਦੀ ਹੈ। 'ਫਲਾਣੇ ਬਰੈਂਡ ਦੀਆਂ ਦੋ ਟਿਕੀਆਂ ਲਓ ਤੇ ਨਾਲ ਇਕ ਬੁਰਸ਼ ਮੁਫਤ ਮਿਲੇਗੀ' 'ਫਲਾਣੀ ਟੁਥਪੇਸਟ ਖਰੀਦੋ ਦੋ ਬਰੱਸ਼ ਮੁਫਤ ਪਾਓ।' ਇਕ ਪੈਂਟ ਖਰੀਦੋ ਤੇ ਪੰਜ ਕਮੀਜਾਂ ਨਾਲ ਮੁਫਤ ਪ੍ਰਾਪਤ ਕਰੋ।' ਸਾਇਕਲ, ਸਕੂਟਰਾਂ, ਕਾਰਾਂ, ਫਰੀਜ਼ਾਂ, ਟੈਲੀਵੀਜ਼ਨਾਂ ਕੈਮਰੇ ਆਦਿ ਹਰ ਇਕ ਚੀਜ਼ ਦੀ ਇਸ਼ਤਿਹਾਰਬਾਜੀ ਕੀਤੀ ਜਾਂਦੀ ਹੈ ਤੇ ਲਾਲਚ ਉਕਸਾਊ ਵੱਖ ਵੱਖ ਸਕੀਮਾਂ, ਪੇਸ਼ ਕੀਤੀਆਂ ਜਾਂਦੀਆਂ ਹਨ। ਜਿਸ ਚੀਜ਼ ਬਾਰੇ ਸੋਚ ਲਉ ਉਸੇ ਦੀ ਸੇਲ ਲਗਦੀ ਹੈ ਤੇ ਕੀਮਤਾਂ ਘਟਾ ਕੇ ਇਸ਼ਤਿਹਾਰਬਾਜ਼ੀ ਕਰਕੇ, ਬੰਦੇ ਦੇ ਲੋਭ ਨੂੰ ਪੱਠੇ ਪਾ ਕੇ ਉਨ੍ਹਾਂ ਨੂੰ ਘੱਟ ਕੀਮਤ ਤੇ ਵੇਚਣ ਦਾ ਢੌਂਗ ਕੀਤਾ ਜਾਂਦਾ ਹੈ। ਟੈਲੀਵੀਜ਼ਨ ਤੇ ਹੋਰ ਦਿਖਾਈ ਦੇਣ ਵਾਲੇ ਸਾਧਨ ਜਿਵੇਂ ਕਿ ਪੋਸਟਰਾਂ ਉਤੇ ਔਰਤ ਦੀ ਅਸ਼ਲੀਲ ਤਸਵੀਰ ਦੀ ਵਰਤੋਂ ਕਰਕੇ ਇਸ਼ਤਿਹਾਰਬਾਜੀ ਕਰਕੇ ਬੰਦੇ ਦੇ ਲੋਭ ਤੇ ਕਾਮ ਨੂੰ ਵੀ ਉਕਸਾਇਆ ਜਾਂਦਾ ਹੈ। ਨਿੱਕੇ ਨਿੱਕੇ ਨਾਟਕ ਕਰਕੇ, ਘਟੀਆ ਬਰਾਂਡਾਂ ਨੂੰ ਵਧੀਆ ਬਣਾ ਕੇ ਪੇਸ਼ ਕੀਤਾ ਜਾਂਦਾ ਹੈ ਤਾਂ ਕਿ ਬੰਦੇ ਦਾ ਦਿਲ ਲਲਚਾ ਜਾਵੇ। ਟੈਲੀਵੀਜ਼ਨ, ਰੇਡੀਓ, ਰਸਾਲਿਆਂ ਤੇ ਅਖਬਾਰਾਂ ਰਾਹੀਂ ਬੰਦੇ ਦੀ ਚੋਣ ਨੂੰ ਪ੍ਰਭਾਵਿਤ ਕੀਤਾ ਜਾਂਦਾ ਹੈ। ਇਸ ਪ੍ਰਭਾਵ ਨੂੰ ਸਥਾਈ ਬਣਾਉਣ ਲਈ ਝੂਠੇ-ਮੂਠੇ ਨਿੱਕੇ-ਨਿੱਕੇ ਨਾਟਕ, ਹਡ ਬੀਤੀਆਂ ਤੇ ਕੇਵਲ ਇਸ਼ਤਿਹਾਰਬਾਜ਼ੀ ਲਈ ਬਣਾਈਆਂ ਮਨ-ਘੜਤ ਘਟਨਾਵਾਂ ਨੂੰ ਨਾਟਕੀ ਢੰਗ ਨਾਲ ਟੀ.ਵੀ ਆਦਿ ਤੇ ਪੇਸ਼ ਕੀਤਾ ਜਾਂਦਾ ਹੈ। ਨਤੀਜੇ ਵਜੋਂ ਬੰਦੇ ਦਾ ਸੁੱਤਾ ਹੋਇਆ ਲੋਭ ਉਘੜ ਕੇ ਅੱਗੇ ਆ ਜਾਂਦਾ ਹੈ। ਮਨੁੱਖ ਲੋਭੁ ਰੂਪੀ ਕੁੱਤੇ ਨੂੰ ਕਿਵੇਂ ਵਸ ਵਿਚ ਕਰੇ। ਸਾਧੂਆਂ ਦੀ ਧੂੜੀ ਵਿਚ ਇਸ਼ਨਾਨ ਕਰਕੇ ਲੋਭ ਸੁਆਨ ਦਾ ਨਾਸ਼ ਹੋ ਜਾਂਦਾ ਹੈ -

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
***ਪੰਨਾ - 135***

ਸਾਧੂ ਜਨਾਂ ਦੇ ਦਰਸ਼ਨ ਕਰਕੇ ਵੀ ਲੋਭ ਦੀ ਲਹਿਰ ਤੋਂ ਛੁੱਟ ਜਾਈਦਾ ਹੈ -

*ਨੈਨ ਅਲੋਵਉ ਸਾਧ ਜਨੋ॥*
*ਹਿਰਦੈ ਗਾਵਹੁ ਨਾਮ ਨਿਧੋ॥*
*ਕਾਮ ਕ੍ਰੋਧ ਲੋਭੁ ਮੋਹੁ ਤਜੋ॥*
*ਜਨਮ ਮਰਨ ਦੁਹੁ ਤੇ ਰਹਿਓ॥* ***ਪੰਨਾ - 241***

ਜਿਨ੍ਹਾਂ ਦੇ ਮਨ ਵਿਚ ਗੁਰੂ ਤੇ ਪਰਤੀਤ ਤੇ ਸ਼ਰਧਾ ਆ ਜਾਵੇ ਉਸ ਦਾ ਵੀ ਲੋਭ ਖਤਮ ਹੋ ਜਾਂਦਾ ਹੈ।

*ਪਰਤੀਤਿ ਹੀਐ ਆਈ ਜਿਨ ਜਨ ਕੈ*
*ਤਿਨ ਕਉ ਪਦਵੀ ਉਚ ਭਈ॥*
*ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ*
*ਕਾਮ ਕ੍ਰੋਧ ਕੀ ਬ੍ਰਿਥਾ ਗਈ॥* ***ਪੰਨਾ - 1402***

ਜਿਨ੍ਹਾਂ ਨੂੰ ਰਾਮ ਦੇ ਨਾਮ ਤੇ ਸ਼ਰਧਾ ਆ ਗਈ ਉਨ੍ਹਾਂ ਨੂੰ ਵੀ ਲੋਭ ਲੁਭਾ ਨਹੀਂ ਸਕਦਾ -

*ਜਿਨ ਸਰਧਾ ਰਾਮ ਨਾਮਿ ਲਗੀ*
*ਤਿਨ ਦੂਜੈ ਚਿਤੁ ਨ ਲਾਇਆ ਰਾਮ॥*
*ਜੇ ਧਰਤੀ ਸਭ ਕੰਚਨੁ ਕਰਿ ਦੀਜੈ*
*ਬਿਨੁ ਨਾਵੈ ਅਵਰੁ ਨ ਭਾਇਆ ਰਾਮ॥* ***ਪੰਨਾ - 444***

ਆਪਣੇ ਸਹੁ ਭਾਵ ਵਾਹਿਗੁਰੂ ਜਾਂ ਪ੍ਰਮਾਤਮਾ ਨਾਲ ਰਤਣ ਨਾਲ ਲੋਭ ਦੀ ਰਤੀ ਵੀ ਮਨੁੱਖ ਵਿਚ ਨਹੀਂ ਰਹਿੰਦੀ-

*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥*
*ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥*
***ਪੰਨਾ - 1380***

ਹਰੀ ਭਾਵ ਵਾਹਿਗੁਰੂ ਦਾ ਡਰ ਵੀ ਮਨੁੱਖ ਵਿਚੋਂ ਲੋਭ ਨੂੰ ਬਾਹਰ ਕੱਢ ਦਿੰਦਾ ਹੈ।

ਆਪਣੀ ਨੇਕ ਕਮਾਈ ਵਿਚੋਂ ਦਾਨ ਦੇ ਕੇ ਵੀ ਮਾਇਆ ਦਾ ਅਸਰ ਮਨ ਤੋਂ ਘਟਦਾ ਹੈ। ਕਿਉਂਕਿ ਮਾਇਆ ਦਾ ਲੋਭ ਨਾਲ ਸਿੱਧਾ ਸਬੰਧ ਹੈ ਇਸ ਕਰਕੇ ਇਸ ਨਾਲ ਲੋਭ ਨੂੰ ਵੀ ਅੰਕੁਸ਼ ਲਗਦਾ ਹੈ। ਪਰ ਦਾਨ ਪਾਪਾਂ ਨਾਲ ਕਮਾਈ ਹੋਈ ਮਾਇਆ ਦਾ ਨਹੀਂ ਹੋਣਾ ਚਾਹੀਦਾ। ਬੀਤ ਰਾਗ ਸੰਤਾਂ ਦਾ ਕਥਨ ਹੈ ਕਿ ਦਾਨ ਕਰਨ ਦਾ ਫਲ ਤਾਂ ਉਸ ਨੂੰ ਲਗਦਾ ਹੈ ਜਿਸ ਦਾ ਧਨ ਉਹ ਅਸਲ ਵਿਚ ਮਾਲਕ ਹੈ। ਲੁੱਟਣ ਵਾਲੇ ਨੂੰ ਜਾਂ ਪਾਪਾਂ ਨਾਲ ਕਮਾਈ ਕਰਨ ਵਾਲੇ ਨੂੰ ਤਾਂ ਸਜ਼ਾ ਮਿਲਦੀ ਹੈ। ਬੰਦੇ ਨੂੰ ਯਥਾ ਲਾਭ ਸਤੁੰਸ਼ਟੇ ਤੇ ਪਹਿਰਾ ਦੇਣਾ ਚਾਹੀਦਾ ਹੈ ਤੇ ਆਪਣੀ ਪਰਾਲਬਧ ਤੇ ਸ਼ੁਕਰ ਕਰਨਾ ਚਾਹੀਦਾ

(ਬਾਕੀ ਪੰਨਾ 59 ਤੇ)

# ਪ੍ਰਹਿਲਾਦ ਭਗਤ

*ਸੰਤ ਵਰਿਆਮ ਸਿੰਘ ਜੀ*
*ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।*

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ - 62)*

*ਧਾਰਨਾ - ਤੇਰੇ ਕਾਲ ਨੇ ਗੁਲੇਲਾ ਮਾਰਨੈ,*
*ਚੋਗਾ ਚੁਗਦੇ ਦੇ - 2, 2.*
*ਮੇਰੇ ਪਿਆਰੇ, ਚੋਗਾ ਚੁਗਦੇ ਦੇ - 2, 2.*
*ਤੇਰੇ ਕਾਲ ਨੇ ਗੁਲੇਲਾ ਮਾਰਨੈ,......- 2*

ਸਾਧਸੰਗਤ ਜੀ ਜ਼ਿੰਦਗੀ ਦਾ ਕੋਈ ਭਰੋਸਾ ਨਹੀਂ ਹੈ, ਜਿਸਨੇ ਲਾਹਾ ਲੈ ਲਿਆ ਉਸ ਨੇ ਲੈ ਲਿਆ, ਜਿਹੜਾ ਸਲਾਹਾਂ ਕਰਦਾ ਰਿਹਾ, ਉਹ ਰਹਿ ਗਿਆ।

ਪ੍ਰਹਿਲਾਦ ਬੱਚਿਆਂ ਨੂੰ ਤਤ੍ਵ ਗਿਆਨ ਦੇ ਬਚਨ ਕਰਕੇ ਪ੍ਰਮੇਸ਼ਰ ਦੀ ਹੋਂਦ ਵਲ ਲਾ ਰਿਹਾ ਹੈ ਅਤੇ ਉਸ ਨੂੰ ਵਾਹਿਗੁਰੂ ਉਪਰ ਪੂਰਾ ਭਰੋਸਾ ਹੈ, ਉਹ ਵਾਹਿਗੁਰੂ ਜੀ ਨੂੰ ਹਾਜ਼ਰ ਨਾਜ਼ਰ ਜਾਣਦਾ ਹੈ। ਸਾਡੇ ਵਾਂਗੂੰ ਨਹੀਂ। ਅਸੀਂ ਕਹਿੰਦੇ ਤਾਂ ਹਾਂ ਕਿ ਵਾਹਿਗੁਰੂ ਜੀ ਹਨ ਪਰ ਵਾਹਿਗੁਰੂ ਉਪਰ ਸਾਡਾ ਕੋਈ ਵਿਸ਼ਵਾਸ਼ ਨਹੀਂ ਹੈ, ਉਸ ਉਪਰ ਭਰੋਸਾ ਕੋਈ ਨਹੀਂ ਹੈ, ਉਸ ਨਾਲ ਕੋਈ ਸਾਂਝ ਨਹੀਂ ਹੈ, ਨੇੜਤਾ ਨਹੀਂ ਹੈ। ਪਰ ਪ੍ਰਹਿਲਾਦ ਉਸਨੂੰ ਪ੍ਰਤੱਖ ਰੂਪ ਵਿਚ ਦੇਖ ਰਿਹਾ ਹੈ। ਬੱਚੇ ਮੁਹਾਰਨੀ ਉਚਾਰਿਆ ਕਰਦੇ ਹਨ। ਉਹ ਜਾਂ ਤਾਂ ਬੋਲੀ ਵਿਚ ਆਈਆਂ ਲਗਾਂ ਮਾਤਰਾਂ, ਲਾਵਾਂ ਦੁਲਾਵਾਂ ਦੀ ਹੁੰਦੀ ਹੈ ਜਾਂ ਗਣਿਤ ਵਿਚ ਪਹਾੜੇ ਆਦਿ ਦੀ ਉਚਾਰੀ ਜਾਂਦੀ ਹੈ ਪਰ ਇਸ ਦੇ ਵਿਪਰੀਤ ਹਰਨਾਖਸ਼ ਦੇ ਰਾਜ ਵਿਚ ਜੋ ਮੁਹਾਰਨੀ ਉਚਾਰੀ ਜਾਂਦੀ ਸੀ ਉਹ ਬਹੁਤ ਹੀ ਕੂੜ ਉਤੇ ਅਧਾਰਤ ਸੀ। ਉਸ ਵਿਚ ਹਰ ਰੋਜ਼ ਯਾਦ ਕਰਾਇਆ ਜਾਂਦਾ ਸੀ -

*ਜਲੇ ਹਰਨਾਖਸ਼ ਥਲੇ ਹਰਨਾਖਸ਼।*
*ਈਹਾਂ ਹਰਨਾਖਸ਼ ਊਹਾਂ ਹਰਨਾਖਸ਼।*

ਹਰਨਾਖਸ਼ ਹੀ ਹਰਨਾਖਸ਼, ਉਸ ਬਿਨਾਂ ਹੋਰ ਕੋਈ ਨਹੀਂ, ਉਹ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਹੈ ਉਸ ਨੂੰ ਹੀ ਨਮਸਕਾਰ ਹੋਵੇ, ਉਹ ਹੀ ਸਾਡੇ ਦੁਖਾਂ ਸੁਖਾਂ ਵਿਚ ਸਹਾਈ ਹੋਵੇ, ਉਹ ਸਾਡੀ ਕਾਲ ਤੋਂ ਰੱਖਿਆ ਕਰੇ, ਉਸੇ ਨੇ ਹੀ ਜਲ ਥਲ ਪਰਬਤ ਬਣਾਏ ਹਨ। ਇਹ ਇਕ ਕੂੜੀ ਮੁਹਾਰਨੀ ਸੀ। ਪ੍ਰਹਿਲਾਦ ਦੇ ਅੰਦਰ ਵਾਹਿਗੁਰੂ ਜੀ ਦਾ ਪੂਰਨ ਗਿਆਨ ਸੀ। ਉਹ ਉਸ ਨੂੰ ਘਟ ਘਟ ਵਿਚ ਦੇਖ ਰਿਹਾ ਸੀ। ਉਸ ਦੀ ਮੁਹਾਰਨੀ ਕੁਝ ਇਸ ਭਾਵ ਦੀ ਹੁੰਦੀ ਸੀ ਜਿਵੇਂ ਕਿ ਬਾਣੀ ਵਿਚ ਆਉਂਦਾ ਹੈ -

*ਜਲੇ ਹਰੀ॥ ਥਲੇ ਹਰੀ॥*
*ਉਰੇ ਹਰੀ॥ ਬਨੇ ਹਰੀ॥*
*ਗਿਰੇ ਹਰੀ॥ ਗੁਫੇ ਹਰੀ॥*
*ਛਿਤੇ ਹਰੀ॥ ਨਭੈ ਹਰੀ॥*
*ਈਹਾਂ ਹਰੀ॥ ਊਹਾਂ ਹਰੀ॥*
*ਜਿਮੀ ਹਰੀ॥ ਜਮਾਂ ਹਰੀ॥*
*ਅਲੇਖ ਹਰੀ॥ ਅਭੇਖ ਹਰੀ॥*
*ਆਦਿ......ਆਦਿ.........॥ ਅਕਾਲ ਉਸਤਤਿ*

*ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥*
*ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥*
*ਅਕਾਲ ਉਸਤਤਿ*

ਅਤੇ

*ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ॥*
*ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ॥*
*ਕਹੂੰ ਪਵਨ ਹ੍ਵੈ ਕੈ ਬਹੇ ਬੇਗਿ ਐਸੇ॥*
*ਕਹੇ ਮੋ ਨ ਆਵੈ ਕਥੋਂ ਤਾਹਿ ਕੈਸੇ॥ ੧੨॥*
*ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ॥*
*ਕਹੂੰ ਪਾਰਧੀ ਹ੍ਵੈ ਧਰੇ ਬਾਨ ਰਾਜੇ॥*
*ਕਹੂੰ ਮ੍ਰਿਗ ਹ੍ਵੈ ਕੈ ਭਲੀ ਭਾਂਤਿ ਮੋਹੇ॥*
*ਕਹੂੰ ਕਾਮੁਕੀ ਜਿਉ ਧਰੇ ਰੂਪ ਸੋਹੇ॥੧੩॥*
*ਨਹੀ ਜਾਨ ਜਾਈ ਕਛੂ ਰੂਪ ਰੇਖੰ॥*
*ਕਹਾਂ ਬਾਸ ਤਾ ਕੋ ਫਿਰੈ ਕਉਨ ਭੇਖੰ॥*
*ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥*
*ਕਹਾ ਮੈਂ ਬਖਾਨੋ ਕਹੇ ਮੋ ਨ ਆਵੈ॥ ੧੪॥*
*ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ॥*
*ਨ ਪੁਤ੍ਰੰ ਨ ਪੌਤ੍ਰੰ, ਨ ਦਾਯਾ ਨ ਦਾਯੰ॥*
*ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ॥*
*ਮਹਾਰਾਜ ਰਾਜੰ ਮਹਾ ਨਾਥ ਨਾਥੰ॥ ੧੫॥*
*ਬਚਿਤ੍ਰ ਨਾਟਕ*

ਇਹ ਸਤਿ ਦੀ ਮੁਹਾਰਨੀ ਹੈ ਜੋ ਸਤਿਪੁਰਸ਼ਾਂ ਦੇ ਹਿਰਦੇ ਵਿਚ ਵਸੀ ਹੋਈ ਹੁੰਦੀ ਹੈ। ਇਸੇ ਮੁਹਾਰਨੀ ਦਾ ਅਨੁਭਵ ਇਸ ਜੀਵ ਨੂੰ ਬ੍ਰਹਮਗਿਆਨ ਦੀ ਅਵਸਥਾ ਤਕ ਪਹੁੰਚਾ ਦਿੰਦਾ ਹੈ। ਉਸ ਦੇ ਦਿਬਯ ਨੇਤਰ ਖੁਲ੍ਹ ਜਾਂਦੇ ਹਨ ਅਤੇ ਉਹ ਹਰ ਥਾਂ ਉਤੇ ਆਪਣੇ ਪ੍ਰਭੂ ਨੂੰ ਵੇਖਦਾ ਹੈ -

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥*
*ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥*
*ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥*
*ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥*

*ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥*
*ਪੰਨਾ - 677*

ਪ੍ਰਹਿਲਾਦ ਜੀ ਕੂੜ ਦੀ ਮੁਹਾਰਨੀ ਬਿਲਕੁਲ ਨਹੀਂ ਬੋਲਿਆ ਕਰਦੇ ਸਨ। ਰਾਜਕੁਮਾਰ ਨੇ ਬੱਚਿਆਂ ਨੂੰ ਪੂਰੀ ਤਰ੍ਹਾਂ ਨਾਲ ਦਸ ਦਿਤਾ ਸੀ ਕਿ ਇਥੇ ਪ੍ਰਮੇਸ਼ਰ ਹੀ ਅਨੇਕਾਂ ਰੂਪਾਂ ਰੰਗਾਂ ਵਿਚ ਵਰਤ ਰਿਹਾ ਹੈ। ਇਕੋ ਆਤਮਾ ਵਿਚ ਸਾਰੀ ਸ੍ਰਿਸ਼ਟੀ ਰੂਪਮਾਨ ਹੋਈ ਹੈ। ਇਕੋ ਆਤਮਾ ਵਿਚ ਸਮਾਈ ਹੋਈ ਹੈ -

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥ ਪੰਨਾ - 846*

ਪ੍ਰਹਿਲਾਦ ਦਾ ਨਿਸ਼ਚਾ ਸੀ ਕਿ ਆਤਮਾ ਅਮਰ ਹੈ, ਜਿਸ ਦਾ ਕੋਈ ਰੂਪ ਰੇਖ, ਭੇਖ, ਚਕਰ, ਚਿਹਨ ਨਹੀਂ। ਇਸੇ ਸ਼ਕਤੀ ਨੂੰ ਬ੍ਰਹਮ ਆਖਦੇ ਹਨ, ਪ੍ਰਮਾਤਮਾ ਆਖਦੇ ਹਨ। ਆਤਮਾ ਤੇ ਪ੍ਰਮਾਤਮਾ ਵਿਚ ਕੋਈ ਫਰਕ ਨਹੀਂ। ਸੰਸਾਰ ਦੀ ਸਾਰੀ ਖੇਲ੍ਹ ਆਤਮਾ ਅੰਦਰ ਹੀ ਹੋ ਰਹੀ ਹੈ। ਉਸ ਦੇ ਆਧਾਰ ਤੇ ਸਾਰੀ ਕਿਰਿਆ ਹੋ ਰਹੀ ਹੈ ਜਿਵੇਂ ਕਿ ਫੁਰਮਾਨ ਹੈ -

*ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥*
*ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥*
*ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥*
*ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥*
*ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥*
*ਆਪੇ ਬਹੁਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥*
*ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥*
*ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥*
*ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥ ਪੰਨਾ - 23*

ਇਸ ਨੂੰ ਪਹਾੜ ਦੀ ਚੋਟੀ ਤੋਂ ਸੁਟਿਆ ਗਿਆ ਪਰ ਮਹਾਰਾਜ ਨੇ ਖਿੱਚ (gravity) ਖਤਮ ਕਰ ਦਿਤੀ ਤੇ ਹੌਲੀ ਹੌਲੀ ਜਿਵੇਂ ਰੂੰਈ ਦਾ ਫੰਬਾ ਡਿਗਿਆ ਕਰਦਾ ਹੈ ਇਸ ਤਰ੍ਹਾਂ ਨਾਲ ਹੌਲੀ ਹੌਲੀ ਰਾਮ ਰਾਮ ਦਾ ਭਜਨ ਕਰਦਾ ਹੇਠਾਂ ਨੂੰ ਰਿੜਦਾ ਆ ਰਿਹਾ ਹੈ। ਸਾਰੀ ਖਲਕਤ ਰਾਜੇ ਸਮੇਤ ਖੜ੍ਹੇ ਹੈਰਾਨ ਹੋ ਰਹੇ ਹਨ ਕਿਉਂਕਿ ਉਹਦਾ ਰਾਖਾ ਰਾਮ ਆਪ ਹੋ ਗਿਆ।

*ਧਾਰਨਾ - ਰਾਖਾ ਪ੍ਰਹਿਲਾਦ ਦਾ,*
*ਹੋ ਗਿਆ ਆਪ ਪਿਆਰਾ -2, 2.*
*ਹੋ ਗਿਆ ਆਪ ਪਿਆਰਾ -2, 2.*
*ਰਾਖਾ ਪ੍ਰਹਿਲਾਦ ਦਾ, ................ -2.*

*ਪ੍ਰਹਲਾਦ ਕਾ ਰਾਖਾ ਹੋਇ ਆਪ ਰਘੁਰਾਇਆ॥*

*ਪੰਨਾ - 1133*

ਸੰਸਾਰ ਦਾ ਜੋ ਰਾਖਾ, ਘਟ ਘਟ ਵਿਚ ਵਿਆਪਕ ਹੈ ਉਹ ਆਪ ਸੰਸਾਰ ਦਾ ਰਾਖਾ ਹੋ ਗਿਆ, ਧਰਤੀ ਦੀ ਆਕਰਸ਼ਣ ਤੋੜ ਦਿਤੀ, ਹੌਲੀ ਹੌਲੀ ਆ ਰਿਹੈ ਸਾਰੇ ਉਤੋਂ ਦੇਖ ਰਹੇ ਨੇ ਕਿ ਪ੍ਰਹਿਲਾਦ ਆ ਰਿਹੈ ਪਰ ਐਨਾ ਹੌਲੀ ਕਿ ਪੈਰਾਸ਼ੂਟ ਤੋਂ ਵੀ ਹੌਲੀ ਆ ਰਿਹਾ ਹੈ। ਰਾਮ ਰਾਮ ਉਚਾਰਦਾ ਆ ਰਿਹਾ ਹੈ ਤੇ ਜਿੰਨੇ ਵੀ ਹੇਠਾਂ ਖੜ੍ਹੇ ਹਨ ਸਾਰਿਆਂ ਨੇ ਰਾਮ ਨਾਮ ਦੀ ਧੁਨੀ ਲਗਾ ਦਿਤੀ। ਜਲਾਦਾਂ ਨੇ ਜਾ ਕੇ ਰਾਜੇ ਨੂੰ ਰਿਪੋਰਟ ਦਿਤੀ ਕਿ ਮਹਾਰਾਜ ਪ੍ਰਹਿਲਾਦ ਨੂੰ ਕੁਝ ਨਹੀਂ ਹੋਇਆ ਤੇ ਅੱਗੇ ਤਾਂ ਪ੍ਰਹਿਲਾਦ ਦੇ ਸਾਥੀ ਬੱਚੇ ਹੀ ਰਾਮ ਰਾਮ ਕਹਿੰਦੇ ਸੀ ਪਰ ਹੁਣ ਤਾਂ ਜਿੰਨੇ ਵੀ ਲੋਕੀ ਦੇਖਣ ਗਏ ਸੀ ਸਾਰੇ ਹੀ ਰਾਮ ਰਾਮ ਦੀ ਧੁਨ ਜ਼ੋਰ ਜ਼ੋਰ ਦੀ ਉਚਾਰਣ ਕਰ ਰਹੇ ਸੀ ਕਿਉਂਕਿ ਆਪ ਦਾ ਹੁਕਮ ਸੀ ਕਿ ਸ਼ਹਿਰ ਵਿਚ ਕੋਈ ਬੰਦਾ ਐਸਾ ਨਾ ਰਹੇ ਤੇ ਸਭ ਨੂੰ ਇਹ ਦੇਖ ਕੇ ਭੈਅ ਹੋ ਜਾਵੇ ਕਿ ਰਾਜੇ ਨੇ ਆਪਣੇ ਪੁਤਰ ਨਾਲ ਵੀ ਲਿਹਾਜ਼ ਨਹੀਂ ਕੀਤਾ ਤੇ ਹੋਰ ਕੋਈ ਐਸੀ ਗਲਤੀ ਕਰਨ ਦੀ ਜੁਅਰਤ ਨਾ ਕਰੇ। ਪਰ ਮਹਾਰਾਜ, ਇਥੇ ਤਾਂ ਸਾਰੀ ਹੀ ਉਲਟ ਖੇਡ ਹੋ ਗਈ, ਪ੍ਰਹਿਲਾਦ ਤਾਂ ਗਿਰਿਆ ਹੀ ਬਹੁਤ ਦੇਰ ਨਾਲ ਤੇ ਉਠ ਕੇ ਧਰਤੀ ਤੇ ਖੜ੍ਹਾ ਹੋ ਗਿਆ, ਸਾਰੀ ਰਿਆਇਆ ਜ਼ੋਰ ਜ਼ੋਰ ਦੀ ਰਾਮ ਰਾਮ ਦੀ ਧੁਨੀ ਲਗਾ ਰਹੀ ਸੀ। ਅੱਗੇ ਪ੍ਰਹਿਲਾਦ ਬੋਲਦਾ ਸੀ ਪਿਛੇ ਪਿਛੇ ਸਾਰੀ ਪਰਜਾ ਬੋਲਦੀ ਸੀ ਤੇ ਪ੍ਰਹਿਲਾਦ ਦੀ ਜਿਤ ਦਾ ਬੜਾ ਭਾਰਾ ਜਲੂਸ ਨਿਕਲਿਆ। ਹਰਨਾਕਸ਼ ਹੈਰਾਨ ਹੋ ਕੇ ਕਹਿਣ ਲੱਗਿਆ, ਹੈਂ! ਇਸ ਤਰ੍ਹਾਂ ਹੋ ਗਿਆ ਤੇ ਹੁਣ ਤੁਸੀਂ ਇਸ ਨੂੰ ਪਾਣੀ ਵਿਚ ਡੋਬ ਦਿਓ। ਇਸ ਨਾਲ ਭਾਰੇ ਪੱਥਰ ਬੰਨ ਦਿਓ, ਪੱਥਰ ਬੰਨ੍ਹ ਦਿਤੇ ਗਏ ਤੇ ਪਾਣੀ ਵਿਚ ਡੋਬ ਦਿਤਾ ਗਿਆ, ਸਾਰੇ ਜਿੰਨੇ ਪੱਥਰ ਬੰਨ੍ਹ ਦਿਤੇ ਗਏ ਸੀ, ਸਾਰੇ ਪੱਥਰਾਂ ਦੀਆਂ ਗੰਢਾਂ ਖੁਲ ਗਈਆਂ ਤੇ ਪ੍ਰਹਿਲਾਦ ਪਾਣੀ ਦੇ ਉਤੇ ਇਸ ਤਰ੍ਹਾਂ ਆ ਰਿਹੈ ਜਿਵੇਂ ਕੋਈ ਧਰਤੀ ਤੇ ਆ ਰਿਹਾ ਹੁੰਦੈ। ਸਾਰੇ ਹੈਰਾਨ ਹੋ ਗਏ ਤੇ ਫੇਰ ਉਸ ਦੀ ਜੈ-ਜੈ ਕਾਰ ਹੋ ਰਹੀ ਹੈ। ਜਲਾਦਾਂ ਨੇ ਫੇਰ ਦੱਸਿਆ ਕਿ ਮਹਾਰਾਜ! ਉਹ ਤਾਂ ਫੇਰ ਬੱਚ ਗਿਆ। ਪ੍ਰਹਿਲਾਦ ਦੀ ਬਾਰ-ਬਾਰ ਜਿਤ ਤੇ ਆਪਣੀ ਹਾਰ ਦੇਖ ਕੇ ਹਰਨਾਖਸ਼ ਦਾ ਕ੍ਰੋਧ ਵਧਦਾ ਗਿਆ ਤੇ ਕਹਿਣ ਲਗਾ ਹੁਣ ਇਸ ਨੂੰ ਅੱਗ ਵਿਚ ਸੁਟ ਦਿਓ। ਅੱਗ ਦਾ ਵੱਡਾ ਭਾਂਬੜ ਮਚਾ ਕੇ ਉਸ ਵਿਚ ਸੁਟਿਆ ਗਿਆ ਪਰ ਅੱਗ ਨੇ ਵੀ ਉਸ ਨੂੰ ਨਹੀਂ ਸਾੜਿਆ। ਸਾਧ ਸੰਗਤ ਜੀ! ਪ੍ਰਮੇਸ਼ਰ ਨੇ ਮਾਇਆ ਦਾ ਸੁਭਾਅ ਬਦਲ ਦਿਤਾ, ਪ੍ਰਕਿਰਤੀ ਨੂੰ ਬਦਲ ਦਿਤਾ।

*ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥*
*ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮ ਮਾਇਆ ਫੇਰੀ॥ ਪੰਨਾ - 1165*

ਪ੍ਰਮੇਸ਼ਰ ਨੇ ਮਾਇਆ ਨੂੰ ਫੇਰ ਦਿਤਾ।

*ਧਾਰਨਾ - ਮਾਇਆ ਨੂੰ ਫੇਰ 'ਤਾ,*
*ਭਗਤਾਂ ਨੂੰ ਰੱਖਣ ਦੇ ਲਈ -2, 2.*
*ਭਗਤਾਂ ਨੂੰ ਰੱਖਣ ਦੇ ਲਈ -4, 2.*
*ਮਾਇਆ ਨੂੰ ਫੇਰ 'ਤਾ,................*

-2.

ਵਾਹਿਗੁਰੂ ਜੀ ਨੇ ਪ੍ਰਕਿਰਤੀ ਦਾ ਸੁਭਾਅ ਬਦਲ ਦਿਤਾ ਕਿਉਂਕਿ -

*ਭੈ ਵਿਚਿ ਪਵਣੁ ਵਹੈ ਸਦਵਾਉ॥*
*ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥*
*ਭੈ ਵਿਚਿ ਵਿਚਿ ਧਰਤੀ ਦਬੀ ਭਾਰਿ॥*
*ਪੰਨਾ - 464*

ਸਾਰਾ ਸੰਸਾਰ ਪ੍ਰਮੇਸ਼ਰ ਦੇ ਭੈ ਵਿਚ ਚਲ ਰਿਹਾ ਹੈ ਕਿਉਂਕਿ ਨਾਮ ਦਾ ਤੇ ਹੁਕਮ ਦਾ ਬੰਨਿਆ ਹੋਇਆ ਹੈ। ਜਿਹੜਾ ਉਸ ਦੇ ਨਾਮ ਦੇ ਨਾਲ ਲੱਗ ਜਾਵੇ ਉਸ ਦਾ ਵੀ ਹੁਕਮ ਇਸ ਪ੍ਰਕਿਰਤੀ ਤੇ ਚਲਣ ਲੱਗ ਜਾਇਆ ਕਰਦਾ ਹੈ।

ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲੇ ਜੋ ਕਿ ਭਾਈ ਸਾਹਿਬ ਭਾਈ ਦਇਆ ਸਿੰਘ ਜੀ ਦੀ ਸੰਪਰਦਾ ਵਿਚੋਂ ਮਹਾਨ ਬ੍ਰਹਮਗਿਆਨੀ ਮਹਾਤਮਾ ਹੋਏ ਹਨ, ਉਨ੍ਹਾਂ ਬਾਰੇ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਨੇ ਚੜ੍ਹਾਈ ਕੀਤੀ ਤੇ ਅੱਗੇ ਦਰਿਆ ਅਟਕ ਆ ਗਿਆ, ਬਾਬਾ ਜੀ ਨੂੰ ਕਹਿਣ ਲਗਿਆ ਕਿ ਮਹਾਰਾਜ! ਜੇ ਛੇਤੀ ਦਰਿਆ ਨੂੰ ਪਾਰ ਨਹੀਂ ਕਰਦੇ ਤਾਂ ਹੋ ਸਕਦੈ ਕਿ ਬਹੁਤ ਸਾਰੀ ਫੌਜ ਦਾ ਨੁਕਸਾਨ ਹੋ ਜਾਵੇ, ਕੀ ਕੀਤਾ ਜਾਵੇ? ਇਹ ਦਰਿਆ ਵਿਚ ਹੜ੍ਹ ਆ ਰਿਹੈ ਤੇ ਕੰਢਿਆਂ ਦੇ ਉਤੋਂ ਦੀ ਚਲ ਰਿਹਾ ਹੈ। ਬਾਬਾ ਜੀ ਕਹਿਣ ਲੱਗੇ ਭਾਈ! ਅਸੀਂ ਇਸ ਤੋਂ ਸੁਖਮਨੀ ਸਾਹਿਬ ਪੜ੍ਹਨ ਜਿੰਨਾ ਟਾਈਮ ਲੈ ਲੈਂਦੇ ਹਾਂ, ਤੁਸੀਂ ਉਨੇ ਚਿਰ ਵਿਚ ਆਪਣੀ ਫੌਜ ਲੰਘਾ ਲਵੋ। ਕਹਿਣ ਲੱਗਿਆ ਮਹਾਰਾਜ ਠੀਕ ਹੈ। ਬਾਬਾ ਜੀ ਹਾਥੀ ਤੇ ਸਵਾਰ ਹੋ ਕੇ ਕਹਿਣ ਲੱਗੇ ਅਟਕ! ਭਾਈ ਅਟਕ ਜਾ, ਹੁਣ ਤੂੰ ਸਾਨੂੰ ਸੁਖਮਨੀ ਸਾਹਿਬ ਦਾ ਪਾਠ ਕਰ ਲੈਣ ਦੇ ਤੇ ਇੰਨੇ ਵਿਚ ਹੀ ਦਰਿਆ ਗਿੱਟੇ-ਗਿੱਟੇ ਪਾਣੀ ਹੋ ਗਿਆ ਤੇ ਮਹਾਰਾਜ ਨੇ ਸਾਰੀ ਫੌਜ ਲੰਘਾ ਦਿਤੀ ਇਕ ਚੁਰਾਸੀ ਬੰਦਿਆਂ ਦੀ ਪਲਟਨ ਸੀ ਜਿਹੜੀ ਨਾਸਤਕਾਂ ਦੀ ਸੀ ਤੇ ਉਨ੍ਹਾਂ ਨੂੰ ਬਾਰ-ਬਾਰ ਆਖਿਆ ਗਿਆ ਪਰ ਉਨ੍ਹਾਂ ਨੇ ਮਨ ਵਿਚ ਠਾਣ ਲਈ ਕਿ ਅਸੀਂ ਪਿਛੋਂ ਜਾਵਾਂਗੇ ਜਦੋਂ ਇਹ ਬਾਬਾ ਹਾਥੀ ਤੇ ਪਾਰ ਜਾਵੇਗਾ, ਦਰਿਆ ਵੀ ਕਦੀ ਕਹੇ ਤੋਂ ਉਤਰਿਆ ਕਰਦੇ ਹਨ। ਬਾਬਾ ਜੀ ਨੇ ਝੰਡੀ ਖੜ੍ਹੀ ਕਰ ਦਿਤੀ ਕਿ ਹੁਣ ਸੁਖਮਨੀ ਸਾਹਿਬ ਦੀ 24ਵੀ ਅਸ਼ਟਪਦੀ ਹੈ ਤੇ ਜਲਦੀ ਨਾਲ ਸਾਰੇ ਪਾਰ ਹੋ ਜਾਵੋ, ਦਰਿਆ ਨਾਲ ਸਾਡਾ ਐਨਾ ਹੀ ਵਾਅਦਾ ਸੀ। ਬਾਬਾ ਜੀ ਬਾਹਰ ਨਿਕਲ ਗਏ ਤੇ ਇਹ ਨਾਸਤਕ ਫੌਜੀਆਂ ਦੀ ਕੰਪਨੀ ਥੋੜ੍ਹੀ ਹੀ ਅੱਗੇ ਦਰਿਆ ਵਿਚ ਗਈ ਸੀ ਕਿ ਇੰਨੀ ਜੋਰ ਦੀ ਛਲ ਆਈ ਸਾਰਿਆਂ ਨੂੰ ਰੋੜ੍ਹ ਕੇ ਲੈ ਗਈ। ਮਹਾਰਾਜਾ ਰਣਜੀਤ ਸਿੰਘ ਕਹਿਣ ਲੱਗੇ ਕਿ ਬਾਬਾ ਜੀ ਇਕ ਕੰਪਨੀ ਰੁੜ੍ਹ ਗਈ। ਕਹਿਣ ਲੱਗੇ ਭਾਈ! ਖਵਾਜਾ ਖਿਜਰ ਨੇ ਐਨੀ ਕੁ ਤਾਂ ਬਲੀ ਲੈਣੀ ਹੀ ਸੀ, ਇਹ ਨਾਸਤਿਕ ਬੰਦੇ ਸੀ, ਮੰਨਦੇ ਨਹੀਂ ਸੀ, ਇਨ੍ਹਾਂ ਦੇ ਮਨ ਵਿਚ ਅਭਿਮਾਨ ਸੀ। ਇਹ ਸਮਝਦੇ ਸੀ ਕਿ ਦਰਿਆ ਆਪੇ ਉਤਰ ਗਿਆ, ਇਨ੍ਹਾਂ ਨੂੰ ਕੀ ਪਤੈ ਕਿ ਸੰਤਾਂ ਦਾ ਕਿਹਾ ਦਰਿਆ ਵੀ ਮੰਨ ਲੈਂਦੇ ਹਨ। ਇਸੇ ਤਰ੍ਹਾਂ ਦਰਿਆ ਵਿਚ ਹੜ੍ਹ ਆਇਆ ਹੋਇਐ ਤੇ ਬਾਬਾ ਫਰੀਦ ਜੀ ਦੇਖ ਰਹੇ ਹਨ ਕਿ ਹੜ੍ਹ ਨਾਲ ਪਿੰਡ ਢਹਿਣ ਲੱਗਿਆ ਹੋਇਐ ਆਪ ਜੀ ਖੜ੍ਹੇ ਹੋਏ, ਉਚੀ ਬਾਂਹ ਕੀਤੀ ਤੇ ਕਿਹਾ ਉਹ! ਦਰਿਆ -

*ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥*

*ਪੰਨਾ - 1382*

ਕਹਿਣ ਲੱਗੇ ਕਿਉਂ ਕੋਠੇ ਢਾਹ ਰਿਹੈਂ ਤੈਨੂੰ ਵੀ ਲੇਖਾ ਦੇਣਾ ਪਵੇਗਾ, ਦਰਿਆ ਪਿਛੇ ਹਟ ਗਿਆ, ਨਾਲ ਦੀ ਨਾਲ ਆਵਾਜ਼ ਆਈ ਕਹਿੰਦੇ ਬਾਬਾ ਜੀ! ਇਹ ਅਸੀਂ ਆਪ ਨਹੀਂ ਢਾਹ ਰਹੇ, ਪ੍ਰਮੇਸ਼ਰ ਦਾ ਹੀ ਐਸਾ ਹੁਕਮ ਹੈ ਕਹਿੰਦੇ ਅੱਛਾ!

*ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥* *ਪੰਨਾ - 1382*

ਕਹਿਣ ਲੱਗੇ, ਚੰਗਾ ਜੇ ਰੱਬ ਦੀ ਮਰਜੀ ਹੈ ਤਾਂ ਠੀਕ ਹੈ, ਜਿਥੇ ਤੇਰਾ ਜੀ ਕਰਦੈ ਉਧਰ ਨੂੰ ਚਲਿਆ ਜਾਹ।

ਸ਼ਾਹਪੁਰ ਦੇ ਇਕ ਸੰਤ ਰਾਮ ਕਿਸ਼ਨ ਜੀ ਹੋਏ ਹਨ, ਦਰਿਆ ਸ਼ਾਹਪੁਰ ਨੂੰ ਢਾਹੁੰਣ ਲੱਗ ਪਿਆ, ਸਾਰੀ ਸੰਗਤ ਗਈ ਕਹਿਣ ਲੱਗੇ ਬਾਬਾ ਜੀ! ਸਾਰਾ ਸ਼ਹਿਰ ਹੀ ਰੁੜ੍ਹ ਜਾਵੇਗਾ ਵੱਡੀਆਂ ਵੱਡੀਆਂ ਢਿਗਾਂ ਡਿਗ ਰਹੀਆਂ ਹਨ, ਕਈ ਸੌ ਗਜ਼ ਅੱਗੇ ਵਧ ਆਇਐ ਹੁਣ ਸ਼ਹਿਰ ਵੱਲ ਨੂੰ ਵਧ ਰਿਹੈ, ਗੁਰਦੁਆਰਾ ਸਾਹਿਬ ਨੂੰ ਵੀ ਖਤਰਾ ਹੈ। ਜਦੋਂ ਗੁਰਦੁਆਰਾ ਸਾਹਿਬ ਦਾ ਨਾਉ ਲਿਆ ਤਾਂ ਹੈਰਾਨ ਹੋਏ ਕਿਉਂਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਹੁਤ ਪਿਆਰ ਕਰਦੇ ਸਨ। ਇਕ ਵੇਰਾਂ ਅੱਗ ਲੱਗ ਗਈ ਸੀ ਤੇ ਆਪ ਬਾਹਰ ਖੜ੍ਹੇ ਰੋਂਦੇ ਰਹੇ, ਅਰਦਾਸ ਕਰਦੇ ਰਹੇ ਕਿ ਮਹਾਰਾਜ ਮੈਨੂੰ ਜਲਾ ਦਿਓ, ਗੁਰੂ ਗ੍ਰੰਥ ਸਾਹਿਬ ਨੂੰ ਕੁਝ ਨਾ ਹੋਵੇ। ਜਦੋਂ ਅੱਗ ਬੁਝੀ ਤਾਂ ਕੀ ਦੇਖਦੇ ਹਨ ਕਿ ਸਾਰੀਆਂ ਚੀਜ਼ਾਂ ਨੂੰ ਅੱਗ ਨੇ ਜਾਲ ਦਿਤਾ ਪਰ ਗੁਰੂ ਗ੍ਰੰਥ ਸਾਹਿਬ ਜੀ ਉਸੇ ਤਰ੍ਹਾਂ ਸੁਰਖਿਅਤ ਰਹੇ। ਬਾਬਾ ਜੀ ਉਠ ਕੇ ਆ ਕੇ ਦਰਿਆ ਦੇ ਕੰਢੇ ਆ ਗਏ ਤੇ ਕਹਿਣ ਲੱਗੇ ਤੁਸੀਂ ਪਰੇਸ਼ਾਨ ਨਾ ਹੋਵੋ, ਢਿਗ ਦੇ ਉਤੇ ਚੌਂਕੜੀ ਮਾਰ ਕੇ ਬੈਠ ਗਏ ਤੇ ਦਰਿਆ ਪਰ੍ਹੇ ਦੀ ਹੋ ਕੇ ਵਗਣ ਲੱਗ ਪਿਆ। ਉਹ ਢਿਗ ਅੱਜ ਤਕ ਉਸੇ ਤਰ੍ਹਾਂ ਖੜ੍ਹੀ ਹੈ। ਇਸੇ ਤਰ੍ਹਾਂ ਦੇ ਨਾਲ ਪ੍ਰਕਿਰਤੀ ਦੀ ਮਜ਼ਾਲ ਨਹੀਂ ਹੈ। ਬਾਕੀ ਰਿਹਾ ਜੇ ਸੰਤ ਫੁਰਨਾ ਨਹੀਂ ਕਰਦੇ ਤਾਂ ਆਰਿਆਂ ਨਾਲ ਵੀ ਚਿਰਾ ਲਿਆ, ਪੁਠੀਆਂ ਖੱਲਾਂ ਵੀ ਲੁਹਾ ਲਈਆਂ ਤੇ ਬੰਦ-ਬੰਦ ਵੀ ਕਟਵਾ ਲਏ। ਜੇ ਦੇਹ ਅਧਿਆਸ ਦਾ ਫੁਰਨਾ ਹੁੰਦਾ ਤਾਂ ਕਿਸੇ ਦੀ ਮਜ਼ਾਲ ਨਹੀਂ ਸੀ ਕਿ ਉਨ੍ਹਾਂ ਨੂੰ ਕੁਝ ਕਰ ਸਕਦੇ ਤੇ ਇਨ੍ਹਾਂ ਹੀ ਫਰਕ ਹੁੰਦਾ ਹੈ। ਸਰਮੱਦ ਨੂੰ ਜਦੋਂ ਔਰੰਗਜ਼ੇਬ ਦੇ ਹੁਕਮ ਨਾਲ ਮਾਰਨ ਲੱਗੇ ਤਾਂ ਸਰਮੱਦ ਕਹਿਣ ਲੱਗਿਆ, ਜੇ ਤੁਸੀਂ ਮੈਨੂੰ ਮਾਰਿਆ ਤਾਂ ਤੁਹਾਡਾ ਸਾਰਾ ਮੁਗਲੀਆ ਖਾਨਦਾਨ ਮਰ ਜਾਵੇਗਾ। ਔਰੰਗਜ਼ੇਬ ਕਹਿਣ ਲੱਗਿਆ ਕਿਵੇਂ? ਸਰਮੱਦ ਕਹਿਣ ਲੱਗਿਆ ਪਹਿਲਾਂ ਮੇਰੀ ਉਂਗਲੀ ਨੂੰ ਚੀਰਾ ਦੇ ਕੇ ਦੇਖ, ਜਦੋਂ ਚੀਰਾ ਦਿਤਾ ਤਾਂ ਵੇਖਿਆ ਕਿ ਔਰੰਗਜ਼ੇਬ ਦੇ

ਵੀ ਉਂਗਲੀ ਤੇ ਖੂਨ ਚਲ ਰਿਹੈ। ਬੇਗਮਾਂ ਦਾ ਸੁਨੇਹਾ ਆ ਗਿਆ ਕਿ ਸਭ ਦੀਆਂ ਉਂਗਲਾਂ ਦੇ ਵਿਚੋਂ ਖੂਨ ਚਲ ਰਿਹਾ ਹੈ। ਮੁਗਲਾਂ ਦੇ ਸਭ ਸਹਿਜ਼ਾਦਿਆਂ ਦੇ ਉਂਗਲਾਂ ਤੇ ਖੂਨ ਚਲ ਰਿਹਾ ਹੈ। ਹੈਰਾਨ ਹੋ ਗਿਆ, ਅਖੀਰ ਕਹਿਣ ਲੱਗਿਆ ਕਿ ਸਾਂਈ! ਤੇਰਾ ਅਜੇ ਦੇਹ ਅਧਿਆਸ ਨਹੀਂ ਟੁਟਿਆ? ਕਹਿੰਦਾ ਤੂੰ ਚਮੜਾ ਚਾਹੁੰਨੈ ਸਾਡਾ? ਲੈ ਆ ਫੜ੍ਹ। ਉਸ ਨੂੰ ਬੜੇ ਤਸੀਹੇ ਦੇ ਕੇ ਮਾਰਿਆ ਸੀ ਸੋ ਇਸ ਤਰ੍ਹਾਂ -

................ ***ਰਾਜਾ ਰਾਮ ਮਾਇਆ ਫੇਰੀ॥***

***ਪੰਨਾ - 1165***

ਪ੍ਰਕਿਰਤੀ ਦੀ ਮਜਾਲ ਨਹੀਂ ਹੈ ਕਿ ਬੰਦਗੀ ਕਰਨ ਵਾਲੇ ਦੇ ਜਿਹਦਾ ਪ੍ਰਮੇਸ਼ਰ ਰਾਖਾ ਹੋ ਜਾਵੇ, ਉਹਦੇ ਉਤੇ ਪ੍ਰਕਿਰਤੀ ਆਪਣਾ ਵਾਰ ਕਰੇ।

***ਧਾਰਨਾ - ਜਲ ਡੋਬੇ ਨਾ ਅਗਨੀ ਸਾੜੇ,***
***ਜਿਨ੍ਹਾਂ ਦਾ ਰਾਖਾ ਰਾਮ ਹੋ ਗਿਆ - 2, 2.***
***ਮੇਰੇ ਪਿਆਰੇ, ਜਿਨ੍ਹਾਂ ਦਾ ਰਾਖਾ ਰਾਮ ਹੋ ਗਿਆ -2, 2.***
***ਜਲ ਡੋਬੇ ਨਾ ਅਗਨੀ ਸਾੜੇ,***
***.........-2***

***ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ॥ ਭਾਈ ਗੁਰਦਾਸ ਜੀ ਦੀ ਵਾਰ 10/2***

ਸੋ ਇਸ ਤਰ੍ਹਾਂ ਦੇ ਨਿਸ਼ਚੇ ਵਿਚ ਪ੍ਰਹਿਲਾਦ ਪ੍ਰਭੂ ਨਾਲ ਪੂਰੀ ਤਰ੍ਹਾਂ ਜੁੜਿਆ ਰਹਿੰਦਾ ਸੀ। ਤਤ੍ਵ ਦਾ ਗਿਆਨ ਉਸ ਵਿਚ ਵਸਦਾ ਸੀ। ਜਲਾਂ ਥਲਾਂ ਪਹਾੜਾਂ ਵਿਚ ਵੀ ਉਸੇ ਨੂੰ ਹੀ ਦੇਖਦਾ ਸੀ, ਸੱਪਾਂ ਵਿਚ ਵੀ ਉਸ ਨੂੰ ਦੇਖਿਆ, ਅੱਗ ਵਿਚ ਵੀ ਉਸੇ ਨੂੰ ਦੇਖਦਾ ਸੀ ਸੋ ਉਸ ਨੇ ਬੱਚਿਆਂ ਨੂੰ ਇਹ ਗਿਆਨ ਦ੍ਰਿੜ੍ਹ ਕਰਾ ਦਿਤਾ, ਸਾਰੇ ਬੱਚੇ ਕੂੜ ਦੀ ਮੁਹਾਰਨੀ ਛੱਡ ਕੇ ਸੱਚ ਦੀ ਮੁਹਾਰਨੀ ਬੋਲ ਰਹੇ ਸਨ। ਹਰਨਾਖਸ਼ ਦਾ ਹੁਕਮ ਸੀ ਕਿ ਭੁੱਲ ਕੇ ਵੀ ਕੋਈ ਪ੍ਰਮੇਸ਼ਰ ਦਾ ਨਾਂ ਨਾ ਲਵੇ ਉਸ ਨੂੰ ਸਖਤ ਸਜ਼ਾ ਦਿਤੀ ਜਾਵੇਗੀ। ਮੈਂ ਸਮਰਾਟ ਹਾਂ, ਮੈਨੂੰ ਬੇਅੰਤ ਵਰ ਮਿਲ ਚੁਕੇ ਹਨ, ਜਿਸ ਵਿਚ ਕਾਲ ਕਿਸੇ ਤਰ੍ਹਾਂ ਵੀ ਮੇਰੇ ਨੇੜੇ ਨਹੀਂ ਪਹੁੰਚ ਸਕਦਾ। ਇਸ ਕਰਕੇ ਮੇਰਾ ਹੀ ਹੁਕਮ ਚਲ ਰਿਹਾ ਹੈ। ਮੈਨੂੰ ਹੀ ਸਾਰੀ ਪਰਜਾ ਹਰ ਥਾਂ ਦੇਖੇ, ਹੋਰ ਈਸ਼ਵਰ ਕੇਵਲ ਕਲਪਤ ਹਸਤੀ ਹੈ। ਮੈਂ ਸਾਰੀ ਜਗ੍ਹਾ ਤੇ ਦ੍ਰਿਸ਼ਟਮਾਨ ਸ਼ਕਤੀ ਹਾਂ। ਹਰਨਾਖਸ਼ ਦੇ ਹੁਕਮ ਦੀਆਂ ਪ੍ਰਹਿਲਾਦ ਨੇ ਧੱਜੀਆਂ ਉਡਾ ਦਿਤੀਆਂ। ਜਦੋਂ ਸੰਡਾ ਤੇ ਮਾਰਕਾ ਪ੍ਰਹਿਲਾਦ ਦੀ ਮੁਹਾਰਨੀ ਸੁਣਦੇ ਸਨ, ਤਾਂ ਪ੍ਰਹਿਲਾਦ ਨੂੰ ਸਮਝਾਉਂਦੇ ਸਨ। ਪਰ ਪ੍ਰਹਿਲਾਦ ਨੇ ਕਹਿਣਾ ਕਿ ਮੈਂ ਕਿਵੇਂ ਝੂਠੀ ਗੱਲ ਤੇ ਯਕੀਨ ਕਰ ਲਵਾਂ? ਕੀ ਇਹ ਧਰਤੀ ਚੰਦ ਤਾਰੇ ਮੇਰੇ ਪਿਤਾ ਨੇ ਬਣਾਏ ਹਨ? ਮੇਰੇ ਪਿਤਾ ਦੀ ਉਮਰ ਕਿੰਨੀ ਹੈ? ਉਸ ਤੋਂ ਪਹਿਲਾਂ ਵੀ ਖੰਡ ਬ੍ਰਹਿਮੰਡ ਸਨ। ਸੋ ਮੈਂ ਪਿਤਾ ਵਲੋਂ ਥੋਪਿਆ ਹੋਇਆ ਕੂੜ ਨਹੀਂ ਮੰਨ ਸਕਦਾ। ਪ੍ਰਹਿਲਾਦ ਹਰ ਵਕਤ ਪ੍ਰਭੂ ਦਾ ਨਾਮ ਜਪਦਾ ਰਹਿੰਦਾ ਸੀ।

***ਧਾਰਨਾ - ਸਿਮਰੇ ਹਰੀ ਦਾ ਨਾਮ***
***ਮਨ ਵਿਚ ਸਿਮਰੇ, ਮਨ ਵਿਚ ਸਿਮਰੇ - 2, 2.***
***ਮਨ ਵਿਚ ਸਿਮਰੇ, ਮਨ ਵਿਚ ਸਿਮਰੇ - 2, 2.***
***ਸਿਮਰੇ ਹਰੀ ਦਾ ਨਾਮ.........-2***

ਨਾਮ ਸਿਮਰਨ ਦੀਆਂ ਬਹੁਤ ਸਾਰੀਆਂ ਅਵਸਥਾਵਾਂ ਹੋਇਆ ਕਰਦੀਆਂ ਹਨ, ਬੈਖਰੀ ਵਿਚ ਬੋਲ ਕੇ ਨਾਮ ਜਪਣਾ, ਮਧਮਾ ਵਿਚ ਜਪਣਾ, ਪਸੰਤੀ ਵਿਚ ਜਪਣਾ ਅਤੇ ਪਰਾ ਬਾਣੀ ਵਿਚ ਜੋ ਨਾਭੀ ਦੀ ਬਾਣੀ ਹੈ ਉਸ ਵਿਚ ਧਿਆਨ ਨਾਲ ਜਪਿਆ ਜਾਂਦਾ ਹੈ। ਨਾਮ ਦੀ ਧੁਨਿ ਆਪਣੇ ਆਪ ਸੁਣਦੀ ਹੈ, ਪ੍ਰਹਿਲਾਦ ਦੇ ਅੰਦਰੋਂ ਹਰ ਵਕਤ ਨਾਮ ਦੀ ਧੁਨ ਸੁਣਦੀ ਰਹਿੰਦੀ ਸੀ।

ਸੰਡਾ ਤੇ ਮਾਰਕਾ ਦੋਵੇਂ ਉਸਤਾਦ ਪ੍ਰਹਿਲਾਦ ਅਤੇ ਬੱਚਿਆਂ ਦੀ ਹਾਲਤ ਦੇਖ ਕੇ ਬਹੁਤ ਹੀ ਪਰੇਸ਼ਾਨ ਹੋ ਰਹੇ ਸਨ ਕਿ ਜੇ ਕਿਤੇ ਇਸ ਗੱਲ ਦਾ ਪਤਾ ਹਰਨਾਖਸ਼ ਨੂੰ ਲਗ ਗਿਆ ਤਾਂ ਇਹ ਨਹੀਂ ਪਤਾ ਕਿ ਉਹ ਸਾਨੂੰ ਜੀਉਂਦੇ ਛੱਡੇ ਜਾਂ ਮ੍ਰਿਤੂ ਦੰਡ ਦੇਵੇ। ਜਦੋਂ ਪ੍ਰਹਿਲਾਦ ਨਾਲ ਗੱਲ ਕਰਦੇ ਹਨ ਤਾਂ ਉਹ ਹਮੇਸ਼ਾਂ ਇਨ੍ਹਾਂ ਨੂੰ ਸਤਿ ਨੂੰ ਅਪਨਾਉਣ ਦਾ ਉਪਦੇਸ਼ ਦਿੰਦਾ। ਉਸ ਦੀਆਂ ਦਲੀਲਾਂ ਦੇ ਸਾਮ੍ਹਣੇ ਇਨ੍ਹਾਂ ਦੀ ਕੋਈ ਮੰਤਕ ਨਾ ਚਲਦੀ। ਸ਼ਾਇਦ ਉਹ ਅੰਦਰੋਂ ਜਾਣਦੇ ਹੋਣ ਕਿ ਹਰਨਾਖਸ਼ ਦਾ ਜੋ ਫਲਸਫਾ ਹੈ ਉਹ ਸਤਿ ਤੇ ਅਧਾਰਤ ਨਹੀਂ ਹੈ ਪਰ ਹੁਕਮ ਦੇ ਬੰਨ੍ਹੇ ਹੋਏ ਕੁਝ ਵੀ ਨਹੀਂ ਕਰ ਸਕਦੇ ਸਨ। ਪ੍ਰਮੇਸ਼ਰ ਦੇ ਨਾਮ ਦੀ ਯਾਦ ਹਿਰਦੇ ਵਿਚ ਵਸ ਜਾਣੀ ਅਤੇ ਹਰ ਸਮੇਂ ਉਸ ਨਾਮ ਦੇ ਵਿਚ ਆਪ ਰਚੇ ਰਹਿਣਾ, ਇਹ ਬਹੁਤ ਵੱਡੀ ਅਵਸਥਾ ਹੈ। ਸਿਆਣਿਆਂ ਦਾ ਮਤ ਹੈ ਕਿ ਭਗਤੀ ਨੌਂ ਪ੍ਰਕਾਰ ਦੀ ਗਿਣੀ ਜਾਂਦੀ ਹੈ। ਪ੍ਰਮੇਸ਼ਰ ਤਕ ਪਹੁੰਚਣ ਵਾਸਤੇ ਕਰਮ, ਉਪਾਸਨਾ ਅਤੇ ਗਿਆਨ ਤਿੰਨ ਮਾਰਗ ਹਨ। ਪਹਿਲਾਂ ਆਪਣੇ ਕਰਮਾਂ ਨੂੰ ਸ਼ੁਧ ਕਰਨਾ ਅਤੇ ਫੇਰ ਉਪਾਸਨਾ ਰਾਹੀਂ ਰਾਹੀਂ ਪ੍ਰਭੂ ਦਾ ਧਿਆਨ, ਪ੍ਰਤੀਕ, ਸੰਪਤ, ਅਹੰਗ੍ਰਹਿ ਦੀ ਅਵਸਥਾ ਵਿਚ ਅੰਦਰ ਵਸਾਉਣਾ, ਮਨ ਦਾ ਪੂਰੀ ਤਰ੍ਹਾਂ ਅਫੁਰ ਹੋ ਜਾਣਾ, ਫੇਰ ਗਿਆਨ ਦੀ ਅਵਸਥਾ ਪੂਰੀ ਤਰ੍ਹਾਂ ਪ੍ਰਗਟ ਹੋ ਜਾਇਆ ਕਰਦੀ ਹੈ ਅਤੇ ਅਗਿਆਨ ਦਾ ਹਨ੍ਹੇਰਾ ਨਾਸ਼ ਹੋਣ ਤੇ ਕੇਵਲ ਵਾਹਿਗੁਰੂ ਹੀ ਨਜ਼ਰ ਆਉਂਦਾ ਹੈ ਅਤੇ ਆਪਣੇ ਆਪ ਹੀ ਉਸ ਵਿਚ ਲੀਨ ਹੋ ਜਾਂਦਾ ਹੈ। ਗਿਆਨ ਮਾਰਗ ਨਰ ਮਾਰਗ ਹੈ ਇਸ ਵਿਚ ਮਾਇਆ ਜਗਿਆਸੂ ਨੂੰ ਮੋਹ ਸਕਦੀ ਹੈ। ਇਸ ਵਿਚ ਵਾਚਕ ਤੌਰ ਤੇ ਕਿਹਾ ਹੋਇਆ ਅਹੰਬ੍ਰਹਮਅਸਵੀ ਹੋਂਦ ਨੂੰ ਪੂਰੀ ਤਰ੍ਹਾਂ ਮਿਟਾਉਂਦਾ ਨਹੀਂ ਹੈ। ਜੀਵ ਭਾਵ ਵਾਲੀ ਹੋਂਦ ਉਸਦੀ ਬਣੀ ਰਹਿੰਦੀ ਹੈ ਅਤੇ ਕਈ ਵਾਰੀ ਉਹ ਆਪਣੇ ਨਿਸ਼ਚਿਆਂ ਤੋਂ ਪਤਿਤ ਹੋ ਕੇ ਕੇਵਲ ਵਾਚ ਗਿਆਨੀ ਰਹਿ ਜਾਂਦਾ ਹੈ। ਪਰ ਭਗਤੀ ਸਹਿਤ ਜੋ ਗਿਆਨ ਹੈ ਇਹ ਮਾਇਆ ਤੋਂ ਨਹੀਂ ਮੋਹਿਆ ਜਾਂਦਾ ਕਿਉਂਕਿ ਭਗਤੀ ਤੇ ਮਾਇਆ ਇਸਤ੍ਰੀ ਰੂਪ ਹਨ। ਇਸਤ੍ਰੀ ਇਸਤ੍ਰੀ ਨੂੰ ਨਹੀਂ ਮੋਹ ਸਕਦੀ। ਗੁਰੂ ਘਰ ਅੰਦਰ ਭਗਤੀ ਸਹਿਤ ਗਿਆਨ ਦੀ

